PUNJABI MONTHLY, NEW DELHI JULY 2022, Vol.18, Issue: 11 ₹ 20

# ਵਰਤਮਾਨ ਹਿੰਦੁਸਤਾਨ

# VARTMAN HINDUSTAN

Total page 28






## ਮਹਾਨ ਇਨਕਲਾਬੀ ਤੇ ਸੁਤੰਤਰਤਾ-ਸੰਗਰਾਮੀ

## ਭਾਈ ਮਹਾਰਾਜ ਸਿੰਘ 17

ਮੂਲ ਲੇਖਕ: ਐਮ.ਐਲ. ਆਹਲੂਵਾਲੀਆ (ਫਰਵਰੀ, 1967)

ਅਨੁਵਾਦਕ: ਮੁਹਿੰਦਰ ਸਿੰਘ ਕੂਕਾ (ਜੂਨ, 2022)

. Sri Satguru Jagjit Singh Ji eLibrary NamdhariElibrary@gmail.com .






SPS HOSPITALS
SATGURU PARTAP SINGH HEALTH CARE



Punjab's First Internationally Accredited Hospital

*Rishta, Zindagi Se.*

# *International Quality Affordable Healthcare*

## Centres Of Excellence

- DEPT. OF CARDIAC SCIENCES
- DEPT. OF NEUROLOGY, BRAIN & SPINE SURGERY
- DEPT. OF JOINT REPLACEMENT & ORTHOPAEDICS
- DEPT. OF OBS & GYNAECOLOGY
- DEPT. OF PULMONOLOGY & CRITICAL CARE
- DEPT. OF GASTROENTEROLOGY , GI SURGERY & LIVER TRAN SPLANT
- DEPT. OF NEPHROLOGY, UROLOGY & KIDNEY TRANSPLANT
- DEPT. OF ENT, HEAD & NECK SURGERY
- DEPT. OF PEDIATRICS & NEONATOLOGY
- DEPT. OF ONCOLOGY (CANCER CARE)
- DEPT. OF PLASTIC & COSMETIC SURGERY
- DEPT. OF GENERAL & MINIMAL INVASIVE SURGERY
- DEPT. OF GENERAL MEDICINE, RHEUMATOLOGY & ENDOCRINOLOGY
- DEPT. OF PSYCHIATRY & BEHAVIORAL SCIENCE
- DEPT OF ANESTHESIA & PAIN MANAGEMENT
- 24x7 EMERGENCY

**Benchmarked Higher Tertiary Care Hospital With State-Of-The-Art Infrastructure And Synergistic Medical Professionalism**

- Region's 1st JCI Accredited Hospital Since 2005.
- 120+ Successful Kidney Transplants Since 2013.
- Centre of Excellence for Liver Transplants.
- Centre of Excellence for Trauma & Critical Care.
- Centre of Excellence for Cochlear Implants.
- Centre of Excellence for Bariatric Surgery
- Caring for International Patients Since 2013.
- Personalized Care for Visa Assistance, NABH Accredited Blood Bank
- Airport Transfers & Local Support.
- Lab, Radiology & Imaging Services

**Complete Care For Your Baby Under One Roof**

- Department Of Neonatology
- Department Of Pediatric Pulmonology & Critical Care
- Department Of Pediatric Neurology
- Department Of Pediatric & Fetal Cardiology
- Department Of Pediatric Hematology And Oncology
- Department Of Pediatric Surgery
- Department Of Nephrology

**EMERGENCY 24x7**
**82 83 83 83 92**



**Associated With All TPA'S & Insurance Companies**

MKTG/09/2018

# SATGURU PARTAP SINGH HOSPITALS

Sherpur Chowk, G.T. Road, Ludhiana - 141 003. Punjab, India.
T: +91 161 6617111 / 6617222 / 6617333 / 6617444 E : info@spshospitals.com www.spshospitals.com

https://archive.org/details/namdhari

# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**JULY, 2022**

**Year : 18**
**Issue : 11**
Total Pages : 28

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Watsapp : 9810631684

*Laserset at :*
**Vartman Hindustan**
E-mail :vartmanhindustan@gmail.com
Watsapp: 9810631674

*Printed at :*
**Ajanta Press**
WZ-26, Tihar Village
New Delhi-110018

## ਤਤਕਰਾ



**ADVERTISEMENT TARIFF**

| | B/W | Colour |
|---|---|---|
| *Per Sq. Cm.* | *75/-* | *105/-* |
| *Full Page* | *30,000/-* | *42,000/-* |
| *Half Page* | *15,000/-* | *21,000/-* |
| *Qtr. Page* | *7,500/-* | *10,500/-* |

*Print Area in a pages :*
*24 cm x 17 cm = 408 sq. cm.*

| | |
|---|---|
| *No. of columns in a page* | *3* |
| *Length in column* | *24 cm.* |
| *Width of column* | *5.5 cm.* |

**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**



Sri Satguru Jagjit Singh Ji eLibrary NamdhariElibrary@gmail.com

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

– ਸਰਬ ਸ਼ਕਤੀਮਾਨ

# ਸੁਪਰੀਮ ਕੋਰਟ ਦੀਆਂ ਟਿੱਪਣੀਆਂ ਤੋਂ ਸਬਕ ਲੈਣ ਦੀ ਲੋੜ

ਜਦੋਂ ਤੋਂ ਭਾਰਤੀ ਜਨਤਾ ਪਾਰਟੀ ਕੇਂਦਰ ਵਿਚ ਆਈ ਹੈ ਉਦੋਂ ਤੋਂ ਹੀ ਇਸ ਪਾਰਟੀ ਨੇ ਹਿੰਦੂ ਰਾਸ਼ਟਰ ਐਜੰਡੇ ਤੇ ਕੰਮ ਕਰਨਾ ਸ਼ੁਰੂ ਕਰ ਦਿਤਾ ਸੀ। ਨਤੀਜੇ ਵਜੋਂ ਫਿਰਕਾ ਪ੍ਰਸਤੀ ਨੇ ਪੈਰ ਪਸਾਰਨੇ ਸ਼ੁਰੂ ਕਰ ਦਿਤੇ। ਆਏ ਦਿਨ ਹਿੰਦੂ-ਮੁਸਲਮ ਵਿਵਾਦਾਂ ਕਾਰਨ ਨਾ ਕੇਵਲ ਦੰਗੇ -ਮੁਜਾਹਰੇ ਹੋਣ ਲਗ ਪਏ ਬਲਕਿ ਦੋਨੋ ਪੱਖਾਂ ਦੇ ਕੱਟਰਪੰਥੀ ਅਜੇਹੇ ਬਹਾਨੇ ਲਭਦੇ ਰਹਿੰਦੇ ਹਨ ਜਿਸ ਨਾਲ ਇਕ ਦੂਜੇ ਨੂੰ ਮਾਰ-ਮੁਕਾਣ ਤਕ ਪਹੁੰਚ ਜਾਂਦੇ ਹਨ।

ਪਿਛਲੇ ਦਿਨੀ ਭਾਜਪਾ ਪਾਰਟੀ ਦੀ ਅਧਿਕਾਰਤ ਤਰਜਮਾਨ ਨੂਪੁਰ ਸ਼ਰਮਾ ਨੇ ਮੁਸਲਮ ਭਾਈ ਚਾਰੇ ਦੇ ਪੈਗੰਬਰ ਮੁਹੰਮਦ ਜੀ ਬਾਰੇ ਇਕ ਟੈਲੀਵੀਜਨ ਚੈਨਲ 'ਤੇ ਅਜੇਹੀਆਂ ਵਿਵਾਦਤ ਟਿੱਪਣੀਆਂ ਕੀਤੀਆਂ ਜਿਨ੍ਹਾਂ ਨੂੰ ਅਧਾਰ ਬਣਾਕੇ ਮੁਸਲਮ ਭਾਈਚਾਰੇ 'ਚ ਰੋਹ ਦੀ ਲਹਿਰ ਦੌੜ ਗਈ। ਨਤੀਜੇ ਵਜੋਂ ਕੁਝ ਇਕ ਫਿਰਕੂ ਦੰਗਿਆਂ ਤੋਂ ਇਲਾਵਾ ਇੰਟਰਨੈਸ਼ਨਲ ਪੱਧਰ ਤੇ ਇਸ ਟਿੱਪਣੀ ਦਾ ਵੱਡਾ ਨੋਟਿਸ ਲਿਆ ਗਿਆ। ਨੂਪੁਰ ਸ਼ਰਮਾ ਨੇ ਟੀ. ਵੀ. ਦੀ ਬਹਿਸ ਦੌਰਾਨ ਪੈਗੰਬਰ ਮੁਹੰਮਦ ਜੀ ਬਾਰੇ ਕੀਤੀਆਂ ਵਿਵਾਦਤ ਟਿਪਣੀਆਂ ਕਰਕੇ ਨਾ ਸਿਰਫ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਹਿੰਸਕ ਪ੍ਰਦਰਸ਼ਨ ਹੋਏ ਬਲਕਿ ਖਾੜੀ ਮੁਲਕਾਂ ਨੇ ਵੀ ਇਨ੍ਹਾਂ ਟਿੱਪਣੀਆਂ ਲਈ ਭਾਰਤ ਦੀ ਤਿੱਖੀ ਨੁਕਤਾਚੀਨੀ ਕੀਤੀ। ਭਾਰਤ ਸਰਕਾਰ ਨੇ ਸਥਿਤੀ ਦੀ ਨਾਜ਼ੁਕਤਾ ਨੂੰ ਸਮਝਦਿਆਂ ਫੌਰੀ ਐਕਸ਼ਨ ਵਜੋਂ ਨੂਪੁਰ ਸ਼ਰਮਾ ਨੂੰ ਉਸ ਦੇ ਔਹਦੇ 'ਤੇ ਹਟਾਕੇ ਮੁਅੱਤਲ ਤਾਂ ਕਰ ਦਿਤਾ ਪਰ ਫਿਰਕਾ ਪ੍ਰਸਤੀ ਵਧਾਉਣ ਦੇ ਉਸ ਦੇ ਇਸ ਕਾਰੇ ਤੋਂ ਕੇਂਦਰ ਸਰਕਾਰ ਜਾਂ ਭਾਜਪਾ ਕਤਰਾ ਗਈ।

ਬੇਸ਼ਕ ਨੂਪੁਰ ਸ਼ਰਮਾ ਨੇ ਦਬਵੇਂ ਅੰਦਾਜ ਵਿਚ ਮਾਫੀ ਮੰਗ ਲਈ ਪਰ ਵੱਖ-ਵੱਖ ਰਾਜਾਂ ਵਿਚ ਨੂਪੁਰ ਸ਼ਰਮਾ ਖਿਲਾਫ ਪੈਗੰਬਰ ਮੁਹੰਮਦ ਜੀ ਬਾਰੇ ਕੀਤੀਆਂ ਟਿਪਣੀਆਂ ਨੂੰ ਵੱਡਾ ਅਪਮਾਨ ਦਸਦਿਆਂ ਐਫ.ਆਈ.ਆਰ. ਦਰਜ ਕਰਵਾ ਦਿਤੀਆਂ ਗਈਆਂ। ਨੂਪੁਰ ਸ਼ਰਮਾ ਨੂੰ ਜਿਥੇ ਆਪਣੇ ਕੀਤੇ ਦਾ ਪਛਤਾਵਾ ਕਰਨਾ ਚਾਹੀਦਾ ਸੀ ਉਥੇ ਉਸਨੇ ਸਿੱਧਾ ਸਪਰੀਮ ਕੋਰਟ ਦਾ ਦਰਵਾਜਾ ਜਾ ਖਟਖਟਾਇਆ ਕਿ ਉਸਨੂੰ ਇਕ ਤਾਂ ਧਮਕੀਆਂ ਮਿਲ ਰਹੀਆਂ ਹਨ ਦੂਸਰਾ ਵੱਖ ਵੱਖ ਰਾਜਾਂ ਵਿਚ ਉਸ ਖਿਲਾਫ ਦਰਜ ਸਭਨਾ ਐਫ.ਆਈ.ਆਰ. ਨੂੰ ਇਕ ਥਾਂ ਕਰ ਦਿਤਾ ਜਾਵੇ। ਸੁਪਰੀਮ ਕੋਰਟ ਦੇਸ਼ ਵਿਚ ਵਿਗੜ ਰਹੇ ਹਾਲਾਤ ਤੋਂ ਭਲੀਭਾਂਤ ਜਾਣੂ ਸੀ। ਖਾਸ ਕਰਕੇ ਵਧਦੀ ਫਿਰਕਾ ਪ੍ਰਸਤੀ ਤੋਂ ਤਾਂ ਬਹੁਤ ਹੀ ਚਿੰਤਾਤੁਰ ਸੀ। ਅਦਾਲਤਾਂ ਸਿੱਧੇ ਤੌਰ ਤੇ ਸਰਕਾਰੀ ਪਾਲਸੀਆਂ ਜਾਂ ਸਰਕਾਰੀ ਕੰਮ ਕਾਜ 'ਚ ਦਖਲ ਨਹੀਂ ਦੇ ਸਕਦੀਆਂ ਪਰ ਅਸਿਧੇ ਤੌਰ ਤੇ ਸਮੇਂ ਸਮੇਂ ਸਰਕਰਾਂ ਦੇ ਚੁਕੇ ਗਲਤ ਕਦਮਾ 'ਤੇ ਟਿੱਪਣੀਆਂ ਜਰੂਰ ਕਰਦੀਆਂ ਹਨ ਤਾਕਿ ਸਰਕਾਰਾਂ ਦੇ ਫੈਸਲੇ ਅਮਨ ਚੈਨ ਕਾਇਮ ਰਖਣ ਵਿਚ ਸਹਾਈ ਹੋਣ।

ਨੂਪੁਰ ਸ਼ਰਮਾ ਦੀ ਪਟੀਸ਼ਨ 'ਤੇ ਸੁਣਵਾਈ ਦੌਰਾਨ ਸੁਪਰੀਮ ਕੋਰਟ ਨੇ ਪੰਜਾਬੀ ਦੀ ਇਕ ਕਹਾਵਤ 'ਸੁਣਾਵਾਂ ਨੂੰਹ ਨੂੰ, ਕਹਾਂ ਧੀ ਨੂੰ' ਵਾਲਾ ਰਸਤਾ ਅਪਣਾ ਕੇ ਕੇਂਦਰ ਸਰਕਾਰ ਦੇ ਕੰਨ ਖੋਹਲਣ ਦਾ ਯਤਨ ਕੀਤਾ ਹੈ। ਸੁਪਰੀਮ ਕੋਰਟ ਨੇ ਇਸ ਮੁਅੱਤਲ-ਸ਼ੁਦਾ ਭਾਜਪਾ ਆਗੂ ਨੂਪੁਰ ਸ਼ਰਮਾ ਦੀ ਝਾੜ-ਝੰਭ ਕਰਦਿਆਂ ਕਿਹਾ ਕਿ ''ਉਸਦੀ ਬੇਲਗਾਮ ਜੁਬਾਨ ਨੇ ਪੂਰੇ ਦੇਸ਼ ਨੂੰ ਅੱਗ ਵਿਚ ਧੱਕ ਦਿਤਾ ਹੈ। ਦੇਸ਼ ਵਿਚ ਜੋ ਕੁਝ ਹੋ ਰਿਹਾ ਹੈ ਉਸ ਲਈ ਸਿਰਫ ਤੇ ਸਿਰਫ ਉਹੀ ਜਿੰਮੇਵਾਰ ਹੈ। ਨੂਪੁਰ ਵਲੋਂ ਟੀਵੀ ਚੈਨਲ 'ਤੇ ਕੀਤੀਆਂ ਟਿੱਪਣੀਆਂ ਸਸਤੀ ਸ਼ੋਹਰਤ, ਸਿਆਸੀ ਐਜੰਡੇ ਜਾਂ ਫਿਰ ਨਾਪਾਕ ਸਰਗਰਮੀਆਂ ਵਜੋਂ ਕੀਤੀਆਂ ਲਗਦੀਆਂ ਹਨ। ਅਜੇਹੇ ਲੋਕ ਧਾਰਮਕ ਕਿਵੇਂ ਹੋ ਸਕਦੇ ਹਨ ਜੋ ਦੂਜੇ ਧਰਮਾਂ ਦਾ ਸਤਿਕਾਰ ਕਰਨਾ ਨਹੀਂ ਜਾਣਦੇ। ਨੂਪੁਰ ਸ਼ਰਮਾ ਨੂੰ ਪੂਰੇ ਦੇਸ਼ ਤੋਂ ਮਾਫੀ ਮੰਗਣੀ ਚਾਹੀਦੀ ਹੈ।''

ਸੁਪਰੀਮ ਕੋਰਟ ਨੇ ਹੋਰ ਸਪੱਸ਼ਟ ਕੀਤਾ ਕਿ ''ਅਸੀ ਟੀ.ਵੀ. ਬਹਿਸ ਦੇਖੀ ਹੈ। ਬਹਿਸ ਦੌਰਾਨ ਕਿਸ ਤਰੀਕੇ ਨਾਲ ਦੇਸ਼-ਭਰ ਨੂੰ ਭੜਕਾਉਣ ਵਾਲੀਆਂ ਟਿੱਪਣੀਆਂ ਕੀਤੀਆਂ ਗਈਆਂ ਹਨ। ਇਸ ਸਭ ਲਈ ਸਿਰਫ ਇਹ ਬੀਬੀ ਨੂਪੁਰ ਜਿੰਮੇਵਾਰ ਹੈ। ਇਕ ਵਕੀਲ ਹੋਣ ਦੇ ਨਾਤੇ ਜਿਸ ਤਰ੍ਹਾਂ ਭੜਕਾਇਆ ਗਿਆ, ਉਹ ਹੋਰ ਵੀ ਵਧ ਸ਼ਰਮਨਾਕ ਹੈ। ਇਸ ਨੂੰ ਪੂਰੇ ਟੀਵੀ 'ਤੇ ਦੇਸ਼ ਤੋਂ ਮੁਆਫੀ ਮੰਗਣੀ ਚਾਹੀਦੀ ਹੈ।' ਸਾਡਾ ਮੰਨਣਾ ਹੈ ਕਿ ਸੁਪਰੀਮ ਕੋਰਟ ਨੇ ਫਿਰਕਾ ਪ੍ਰਸਤੀ ਨੂੰ ਠੱਲ ਪਾਉਣ ਸਦਕਾ ਨੂਪੁਰ ਸ਼ਰਮਾ ਦੇ ਬਹਾਨੇ ਕੇਂਦਰ ਸਰਕਾਰ ਨੂੰ ਝਾੜ ਪਾਈ ਹੈ। ਸੋ ਕੇਂਦਰ ਸਰਕਾਰ ਨੂੰ ਆਪਣੇ ਹਿੰਦੂ ਰਾਸ਼ਟਰ ਐਜੰਡੇ ਨੂੰ ਖਤਮ ਕਰਕੇ ਸਵਿੰਧਾਨ ਵਿਚ ਦਰਜ ਧਰਮ ਨਿਰਪੱਖਤਾ 'ਤੇ ਪਹਿਰਾ ਦੇਣਾ ਚਾਹੀਦਾ ਹੈ। ▪



Sri Satguru Jagjit Singh Ji eLibrary NamdhariElibrary@gmail.com

–ਅਮਰ ਭਾਰਤੀ

# ਪੰਜਾਬੀ ਸੂਬਾ ਤੇ ਅਸੀਂ ਪੰਜਾਬੀ

**(ਭਾਰਤ ਦੀ ਰਾਜਧਾਨੀ ਦਿੱਲੀ ਵਿਚ ਕਿਸੇ ਸਮੇਂ ਪੰਜਾਬੀ ਭਾਸ਼ਾ ਵਿਚ ਛੱਪਣ ਵਾਲਾ ਇਕੋ ਇਕ ਰੋਜ਼ਾਨਾ ਅਖਬਾਰ ਸੀ–'ਨਵਾਂ ਹਿੰਦੁਸਤਾਨ'। ਜਿਸਦੇ ਮੁਖ ਸੰਪਾਦਕੀ ਲੇਖਕ ਸਨ ਸਾਡੇ ਮਾਣਯੋਗ ਚਾਚਾ ਜੀ ਡਾ. ਅਮਰ ਭਾਰਤੀ। ਸਾਲ–1965–66 ਵਿਚ ਪੰਜਾਬ ਦੀ ਸਿਆਸਤ ਨੇ 'ਪੰਜਾਬੀ ਸੂਬਾ' ਦੇ ਸੰਦਰਭ ਵਿਚ ਜਿਹੜੇ ਪੈਂਤੜੇ ਦਿਖਾਏ ਉਨ੍ਹਾਂ ਪੈਂਤੜਿਆਂ ਨੂੰ ਡਾ. ਅਮਰ ਭਾਰਤੀ ਨੇ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਅਤੇ ਧਾਰਮਕ ਸਹਿਹੋਂਦ ਨੂੰ ਖਤਰਾ ਦਸਦਿਆਂ ਕਈ ਇਕ ਸੰਪਾਦਕੀ ਲੇਖ ਲੜੀ ਰੂਪ ਵਿਚ ਰੋਜ਼ਨਾ 'ਨਵਾਂ ਹਿੰਦੁਸਤਾਨ' ਵਿਚ ਪ੍ਰਕਾਸ਼ਤ ਕੀਤੇ ਸਨ। ਉਹਨਾ ਸੰਪਾਦਕੀ ਲੇਖਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਕ ਕਿਤਾਬਚੇ ਰੂਪ ਵਿਚ ਵੀ ਸੰਗ੍ਰਹਿ ਕੀਤਾ ਗਿਆ ਸੀ। ਇਹਨਾ ਦਿਨਾਂ ਵਿਚ ਚੰਡੀਗੜ੍ਹ ਨੂੰ ਮੁੱਦਾ ਬਣਾ ਕੇ ਕੁਝ ਉਹੋ ਜਿਹੀ ਸਿਆਸਤ ਪੰਜਾਬ ਅਤੇ ਹਰਿਆਣਾ ਵਿਚ ਭਖੀ ਹੋਈ ਹੈ। ਸੋ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਵਾਸਤੇ ਉਸ ਸਮੇਂ ਪ੍ਰਕਾਸ਼ਤ ਹੋਏ ਸੰਪਾਦਕੀ ਲੇਖਾਂ ਨੂੰ ਮੁੜ ਲੜੀਵਾਰ ਪ੍ਰਕਾਸ਼ਤ ਕਰਨ ਜਾ ਰਹੇ ਹਾਂ। ਤਾਕਿ ਸਾਡੇ ਸਿਆਸੀ ਲੀਡਰ ਬੀਤੇ ਇਤਿਹਾਸ ਦਾ ਸ਼ੀਸ਼ਾ ਨਾਲੋ–ਨਾਲ ਦੇਖ ਸਕਣ ਅਤੇ 'ਵਰਤਮਾਨ ਹਿੰਦੁਸਤਾਨ' ਦੇ ਪਾਠਕ ਵੀ ਜਾਣੂ ਹੋ ਸਕਣ –ਸਰਬ ਸ਼ਕਤੀਮਾਨ)**

## ਮਸੀਤਾਂ ਤੋਂ ਬਾਅਦ ਗੁਰਦੁਵਾਰਿਆਂ ਵਿਚ ਵੀ

**(31 ਅਗਸਤ 1965)**

ਪਿਛਲੇ ਕਾਫੀ ਅਰਸੇ ਤੋਂ ਵੇਖਣ ਵਿਚ ਆ ਰਿਹਾ ਹੈ ਕਿ ਮਸੀਤਾਂ ਵਿਚ ਗੋਲਾ ਬਾਰੂਦ ਤੇ ਹੋਰ ਹਥਿਆਰਾਂ ਦੇ ਭਾਰੀ ਜ਼ਖੀਰੇ ਜਮ੍ਹਾਂ ਕੀਤੇ ਜਾਂਦੇ ਹਨ। ਇਹਨਾਂ ਜ਼ਖੀਰਿਆਂ ਦੇ ਬਲ ਉਤੇ ਭਾਰਤ ਭਰ ਵਿਚ ਹਿੰਦੂ ਮੁਸਲਿਮ ਫਸਾਦ ਹੁੰਦੇ ਆ ਰਹੇ ਹਨ।

ਪਰ ਮਜ਼ੇ ਦੀ ਗੱਲ ਇਹ ਹੈ ਕਿ ਇਹ ਜ਼ਖੀਰੇ ਅੰਗਰੇਜ਼ ਦੇ ਖਿਲਾਫ ਕਦੇ ਵੀ ਨਹੀਂ ਬਣਾਏ ਗਏ–ਸਗੋਂ ਗੈਰ ਮੁਸਲਿਮਾ ਲਈ ਫਿਰਕੂ ਮੁਸਲਿਮ ਲੀਗੀ ਬਣਾਉਂਦੇ ਸਨ। ਇਹ ਕੰਮ ਤਦ ਸੌਖਿਆਂ ਹੋ ਜਾਂਦਾ ਸੀ ਕਿ ਪੁਲਿਸ ਥੋੜੀ ਕੀਤਿਆਂ ਮਜ਼ਹਬੀ ਪੂਜਾ ਵਾਲੀਆਂ ਥਾਵਾਂ ਤੇ ਜਾਂਦੀ ਨਹੀਂ ਸੀ ਤਾਕਿ ਮਜ਼ਹਬੀ ਜਜ਼ਬਾਤਾਂ ਨੂੰ ਠੇਸ ਨਾ ਲੱਗੇ।

ਇਹੋ ਹਾਲ ਅਜ ਕਲ ਅਕਾਲੀਆਂ ਦੇ ਮਤਹਿਤ ਚਲ ਰਹੇ ਗੁਰਦੁਵਾਰਿਆਂ ਦਾ ਹੋ ਗਿਆ ਹੈ। ਪੰਜਾਬ ਦੇ ਮੁਖ ਮੰਤਰੀ ਸ੍ਰੀ ਕਾਮਰੇਡ ਰਾਮ ਕਿਸ਼ਨ ਦਾ ਤਾਜ਼ਾ ਬਿਆਨ ਚੌਂਕਾਉਣ ਵਾਲਾ ਹੈ। ਉਨ੍ਹਾਂ ਨੇ ਕਿਹਾ ਹੈ ਕਿ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਵਿਚ ਨਾਜਾਇਜ਼ ਹਥਿਆਰ ਤੇ ਗੋਲਾ ਬਰੂਦ ਦੇ ਜ਼ਬਰਦਸਤ ਜ਼ਖੀਰੇ ਜਮ੍ਹਾਂ ਕੀਤੇ ਜਾ ਰਹੇ ਹਨ।

ਜੇ ਇਸ ਬਿਆਨ ਵਿਚ ਥੋੜ੍ਹੀ ਵੀ ਸਚਾਈ ਹੋਵੇ ਤਾਂ ਇਹੋ ਗੱਲ ਦੂਰ ਤਕ ਸੋਚਣ ਲਈ ਮਜਬੂਰ ਕਰਨ ਵਾਲੀ ਹੈ।

ਹਥਿਆਰਾਂ ਦਾ ਜਾਂ ਗੋਲਾ ਬਰੂਦ ਦਾ ਆਪਣਾ ਇਕ ਧਰਮ ਹੈ–ਤੇ ਉਹ ਧਰਮ ਹੈ ਮੌਤ ਦਾ ਪਸਾਰਾ ਕਰਨਾ। ਜਿਥੋਂ ਤਕ ਅਕਾਲ ਤਖ਼ਤ ਸਾਹਿਬ ਜਿਹੇ ਪਵਿਤਰ ਅਸਥਾਨ ਦਾ ਸਬੰਧ ਹੈ ਉਹਦਾ ਬੁਨਿਆਦੀ ਧਰਮ ਤਾਂ ਇਹੋ ਹੀ ਹੈ ਕਿ ਉਸ ਪਵਿਤਰ ਸਥਾਨ ਨੂੰ ਜਿਸ ਧਾਰਮਕ ਨਿਰਪਖਤਾ ਦਾ ਦਰਜਾ ਅਤੇ ਸਨਮਾਨ ਸਭਨਾਂ ਕਾਨੂੰਨੀ, ਸਰਕਾਰੀ ਜਾਂ ਗੈਰ ਸਰਕਾਰੀ ਸੰਸਥਾਵਾਂ ਵਲੋਂ ਮਿਲਿਆ ਹੋਇਆ ਹੈ ਉਸ ਨਿਰਪਖ ਪਵਿਤਰਤਾ ਉੱਤੇ ਕੋਈ ਹਰਫ ਨਾ ਆਵੇ। ਹਥਿਆਰਾਂ ਦੇ ਜ਼ਖੀਰੇ ਜਿਸ ਕਿਸੇ ਲਈ ਵੀ ਹੋਣ, ਜੇ ਉਹ ਸੱਚ ਮੁਚ ਹੀ ਬਨਾਏ ਜਾ ਰਹੇ ਹਨ ਤਾਂ ਜਿਹਦੇ ਲਈ ਵੀ ਹਨ ਉਹਦੇ ਲਈ ਅਕਾਲ ਤਖਤ ਦੀ ਮਰਯਾਦਾ ਸ਼ੰਕਿਤ ਹੋ ਜਾਵੇਗੀ। ਪੰਜਾਬੀ ਜ਼ਬਾਨ ਦੇ ਆਧਾਰ ਉਤੇ ਸੂਬੇ ਦੀ ਪਰਾਪਤੀ ਲਈ ਲਗਣ ਵਾਲੇ ਮੋਰਚਿਆਂ ਦਾ ਵੀ ਅਕਾਲੀਆਂ ਦੇ ਪਰਬੰਧ ਵਿਚਲੇ ਅਕਾਲ ਤਖਤ ਸਾਹਿਬ ਦੀ ਧਾਰਮਕ ਨ੍ਰਿਪੱਖਤਾ ਨਾਲ ਕੋਈ ਸਬੰਧ ਨਹੀਂ। ਇਹ ਕੋਈ ਧਰਮ ਲਈ ਸੰਘਰਸ਼ ਨਹੀਂ ਸਗੋਂ ਸਿਆਸੀ ਤਾਕਤ ਹਾਸਲ ਕਰਨ ਦਾ ਸਿਆਸੀ ਸੰਘਰਸ਼ ਹੈ। ਫਿਰ ਕਿਉਂ ਸੰਤ ਫਤਿਹ ਸਿੰਘ ਜੀ ਵਰਗੀ ਸਖਸੀਅਤ ਅਕਾਲ ਤਖ਼ਤ ਜਿਹੇ ਪਵਿਤਰ ਤੇ ਨਿਰਪਖ ਸਥਾਨ ਵਿਚ ਇਕ ਪਖੀ ਕਿਲੇ ਬੰਦੀ ਕਰਕੇ ਦੂਸਰੇ ਲੋਕਾਂ ਨੂੰ ਉਸ ਪਵਿਤਰ ਸਥਾਨ ਦੀ ਮਰਯਾਦਾ ਬਾਰੇ ਸ਼ੰਕਿਤ ਕਰ ਰਹੀ ਹੈ?

ਜੇ ਅਕਾਲੀ ਇਸ ਸੰਘਰਸ਼ ਨੂੰ ਧਾਰਮਕ ਸੰਘਰਸ਼ ਦਾ ਦਰਜਾ ਦੇਣ ਬਾਰੇ ਸੋਚਦੇ ਹੋਣ ਤਾਂ ਫਿਰ ਗੈਰ ਅਕਾਲੀ ਇਸ ਬਾਰੇ ਕੀ ਸੋਚਣ? ਅਤੇ ਜੇ ਅਕਾਲੀ ਆਪਣੀ ਸਿਆਸੀ ਲੜਾਈ ਨੂੰ ਵੀ ਧਾਰਮਕ ਲੜਾਈ ਹੀ ਆਕੀ ਜਾਣ ਤਾਂ ਜਿਹੜੀਆਂ ਸੰਸਥਾਵਾਂ ਸੱਚ ਮੁਚ ਹੀ ਸਿਆਸੀ ਜਾਂ ਕਾਨੂੰਨੀ ਪੱਖ ਤੋਂ ਹੀ ਇਸ ਸਾਰੇ ਕਾਂਡ ਨੂੰ ਵੇਖ ਕੇ ਕੋਈ ਫੈਸਲਾ ਲੈ ਲੈਣ ਤਾਂ ਅਕਾਲ ਤਖਤ ਜਿਹੇ ਧਾਰਮਕ ਸਥਾਨ ਦੀ ਨਿਰਪੱਖ ਮਰਯਾਦਾ ਨੂੰ ਤੋੜਨ ਦੀ ਜ਼ਿੰਮੇ ਵਾਰੀ ਤੋਂ ਅਕਾਲੀ ਪੰਥ ਕਿਵੇਂ ਬਚਿਆ ਰਹੇਗਾ?

ਕੀ ਅਕਾਲੀਆਂ ਦੇ ਇਰਾਦੇ ਬਾਰੇ ਇਹ ਸੋਚ ਲਿਆ ਜਾਵੇ ਕਿ ਉਹ ਕਿਸੇ ਵੀ ਗੈਰ ਅਕਾਲੀ ਦੇ ਮਨ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੀ ਧਾਰਮਕ ਮਰਯਾਦਾ ਬਾਰੇ ਕੋਈ ਸਨਮਾਨ ਨਹੀਂ ਰਹਿਣ ਦੇਣਾ ਚਾਹੁੰਦੇ?

## ਆਕਲੀਆਂ ਅਗੇ ਨਵਾਂ ਫਾਰਮੂਲਾ

**(4 ਸਤੰਬਰ 1965)**

ਸੰਤ ਫਤਿਹ ਸਿੰਘ ਜੀ ਨੇ ਜਿਵੇਂ ਪੰਜਾਬੀ ਜ਼ਬਾਨ ਨਾਲ ਧੱਕੇ ਦੀ ਆੜ ਵਿਚ, ਪੰਜਾਬੀ ਸੂਬੇ ਦੇ ਨਾਮ ਉਤੇ, ਸਿਖ ਸਟੇਟ ਦੀ ਮੰਗ ਪੇਸ਼ ਕੀਤੀ ਹੈ ਉਸ ਦਾ ਸਹੀ ਰੂਪ ਅਜ ਕਲ ਵਿਚ ਹੀ ਉਘੜਨ ਵਾਲਾ ਹੈ।

ਸਰਕਾਰ ਨੇ ਇਕ ਤਜ਼ਵੀਜ ਸੰਤ ਫਤਿਹ ਸਿੰਘ ਜੀ ਕੋਲ ਘਲੀ ਹੈ ਜਿਸ ਅਨੁਸਾਰ ਹੁਣ ਵਾਲੇ ਸਾਰੇ ਪੰਜਾਬ ਦੀ ਹੀ ਪਰਮੁਖ ਭਾਸ਼ਾ ਗੁਰਮੁਖੀ ਅੱਖਰਾਂ ਵਿਚ ਪੰਜਾਬੀ ਹੋਵੇਗੀ, ਸਾਰਾ ਪੰਜਾਬ ਪੰਜਾਬੀ ਰੀਜਨ ਹੀ ਹੋਵੇਗਾ–ਸਿਰਫ ਕੁਝ



Sri Satguru Jagjit Singh Ji eLibrary NamdhariElibrary@gmail.com

ਲੋਕਾਂ ਨੂੰ ਉਨ੍ਹਾਂ ਦੀ ਮੰਗ ਦੇ ਆਧਾਰ ਉਤੇ ਹਿੰਦੀ ਹੀ ਪੜ੍ਹਨ ਦੀ ਸਹੂਲਤ ਦਿਤੀ ਜਾਏਗੀ-ਜਿਵੇਂ ਕਿ ਮਹਾਂਰਾਸ਼ਟਰ ਦੇ ਇਕ ਇਲਾਕੇ 'ਵਿਦਰਭ' ਵਿਚ ਹੈ।

ਇਸ ਤਜਵੀਜ਼ ਅਨੁਸਾਰ ਸਾਰਾ ਪੰਜਾਬ ਹੀ ਪੰਜਾਬੀ ਸੂਬਾ ਹੋਵੇਗਾ ਜਿਸ ਵਿਚ ਪੰਜਾਬੀ ਜ਼ਬਾਨ ਦਾ ਇਕ ਛਤਰ ਰਾਜ ਹੋਵੇਗਾ। ਹੁਣ ਤਕ ਪੰਜਾਬ ਦੋ ਖਿੱਤਿਆਂ ਵਾਲਾ ਰਾਜ ਹੈ, ਜਿਸ ਵਿਚ ਇਕ ਪਾਸੇ ਪੰਜਾਬੀ ਪਹਿਲੇ ਦਰਜੇ ਦੀ ਭਾਸ਼ਾ ਹੈ, ਦੂਜੇ ਪਾਸੇ ਪੰਜਾਬੀ ਦੂਜੇ ਨੰਬਰ ਦੀ ਭਾਸ਼ਾ ਹੈ। ਪੰਜਾਬੀ ਪੜ੍ਹਾਈ ਦੋਹਾਂ ਖਿੱਤਿਆਂ ਵਿਚ ਹੀ ਕੀਤੀ ਜਾਂਦੀ ਹੈ।

ਪਰ ਸਾਨੂੰ ਵਿਸ਼ਵਾਸ ਹੈ ਕਿ ਸੰਤ ਫ਼ਤਿਹ ਸਿੰਘ ਜੀ ਦਾ 'ਪੰਜਾਬੀ ਸੂਬਾ' ਦਲ ਪੰਜਾਬੀ ਜ਼ਬਾਨ ਨੂੰ ਏਡਾ ਵੱਡਾ ਦਰਜਾ ਮਿਲਣ ਤੇ ਵੀ ਸੰਤੁਸ਼ਟ ਨਹੀਂ ਹੋਵੇਗਾ ਤੇ ਉਹ ਪੰਜਾਬੀ ਜਬਾਨ ਨੂੰ ਛਡ ਕੇ ਆਪਣੇ ਅਸਲ ਨਿਸਾਨੇ 'ਸਿੱਖ ਰਾਜ' ਉੱਤੇ ਆਣ ਖਲੋਵੇਗਾ।

ਪੰਜਾਬੀ ਜ਼ਬਾਨ ਨਾਲ ਜਿਥੇ ਵੀ ਕਿਧਰੇ ਜਿਸ ਵੀ ਕਿਸਮ ਦਾ ਵਿਤਕਰਾ ਹੁੰਦਾ ਹੈ, ਉਸਨੂੰ ਦੂਰ ਕਰਨ ਲਈ ਸਰਕਾਰ ਹਰ ਘੜੀ ਤਿਆਰ ਹੈ।

ਜਲੰਧਰ ਰੇਡੀਓ ਤੋਂ ਪੰਜਾਬੀ ਵਿਚ ਹੀ ਸਾਰੇ ਪਰੋਗਰਾਮ ਦੇਣ ਲਈ ਸ੍ਰੀਮਤੀ ਇੰਦਰਾ ਗਾਂਧੀ ਨੇ ਮਨਜ਼ੂਰੀ ਦੇ ਦਿਤੀ ਹੈ। ਪੰਜਾਬ ਵਿਚ ਜ਼ਿਲਾ ਪੱਧਰ ਉਤੇ ਵੀ ਪੰਜਾਬੀ ਲਾਗੂ ਹੋ ਸਕਦੀ ਹੈ, ਮਿਉਂਸਪੈਲਟੀਆਂ ਵਿਚ ਵੀ ਪੰਜਾਬੀ 'ਚ ਕਾਰਵਾਈ ਚਲ ਸਕਦੀ ਹੈ-ਇਹ ਸਭ ਕੁਝ ਬੜੀ ਆਸਾਨੀ ਨਾਲ ਹੋ ਸਕਦਾ ਹੈ-ਪਰ ਇਹ ਗੱਲਾਂ ਤਾਂ ਸੰਤ ਜੀ ਦੀ ਸਿਖ ਸਟੇਟ ਦੀ ਮੰਗ ਦਾ ਇਕ ਅੰਗ ਮਾਤਰ ਹਨ ਉਨ੍ਹਾਂ ਦਾ ਸੰਘਰਸ਼ ਇਨ੍ਹਾਂ ਵਿਤਕਰਿਆਂ ਨੂੰ ਦੂਰ ਕਰਵਾਨ ਲਈ ਨਹੀਂ।

ਜੇ ਇਹ ਸੰਘਰਸ਼ ਪੰਜਾਬੀ ਜ਼ਬਾਨ ਨਾਲ ਵਿਤਕਰੇ ਨੂੰ ਲੈ ਕੇ ਕੀਤਾ ਜਾਂਦਾ ਤਾਂ ਸੰਤ ਫਤੇਹ ਸਿੰਘ ਸ਼ਾਸਤਰੀ ਮਿਲਣੀ ਵਿਚ ਸਿਖਾਂ ਨਾਲ ਬੇਇਨਸਾਫ਼ੀ ਦਾ ਸਵਾਲ ਨਾ ਉਠਾਇਆ ਜਾਂਦਾ-ਜਦੋਂ ਕਿ ਉਨ੍ਹਾਂ ਦੀ ਮਿਲਣੀ ਸਮੇਂ ਬਹੁਤੀਆਂ ਗੱਲਾਂ ਸਿੱਖਾਂ ਨਾਲ ਬੇਇਨਸਾਫੀ ਜਾਂ ਵਿਤਕਰੇ ਬਾਰੇ ਕੀਤੀਆਂ ਗਈਆਂ।

ਸੰਤ ਜੀ ਨੇ 11 ਸਫਿਆਂ ਦੀ ਰਿਪੋਰਟ ਤਾਂ ਸ੍ਰੀ ਗੁੰਥ ਸਾਹਿਬ ਦੇ ਅਪਮਾਨ, ਸਾੜਨ-ਪਾੜਨ ਬਾਰੇ ਹੀ ਦਿਤੀ ਹੈ। ਕੋਈ ਪੁਛੇ ਕਿ ਇਸ ਦਾ ਸੰਬੰਧ ਪੰਜਾਬੀ ਸੂਬੇ ਨਾਲ ਕਿਵੇਂ ਹੋਇਆ? ਜਦੋਂ ਕਿ ਸ੍ਰੀ ਗੁੰਥ ਸਾਹਿਬ ਦੀਆਂ ਬੀੜਾਂ ਨੂੰ ਅਪਮਾਨਤ ਕਰਨ ਵਾਲੇ ਵੀ ਸਿਖ ਗੁੰਥੀ ਤੇ ਨਿਹੰਗ ਸਿੰਘ ਹੀ ਹੋਣ, ਅਦਾਲਤ ਵਿਚ ਉਨ੍ਹਾਂ ਨੇ ਜੁਰਮ ਵੀ ਮੰਨਿਆਂ ਹੋਵੇ ਤੇ ਜੁਰਮ ਦੇ ਕਾਰਨ ਵੀ ਦਸੇ ਹੋਣ।

ਸੰਤ ਜੀ ਨੇ ਰਾਜਸਥਾਨ, ਉਤਰ ਪ੍ਰਦੇਸ਼, ਬੰਬਈ, ਹਿਮਾਚਲ ਪ੍ਰਦੇਸ਼ ਆਦਿ ਸੂਬਿਆਂ ਵਿਚ ਸਿਖਾਂ ਨਾਲ ਬੇਇਨਸਾਫ਼ੀਆਂ ਦਾ ਸਵਾਲ ਸ਼ਾਸਤਰੀ ਜੀ ਅਗੇ ਉਠਾਇਆ ਤੇ ਉਨ੍ਹਾਂ ਬੇਇਨਸਾਫੀਆਂ ਦਾ ਇਕੋ ਇਕ ਇਲਾਜ ਪੰਜਾਬੀ ਸੂਬਾ ਦਸਿਆ ਹੈ।

ਜਿਥੋਂ ਤਕ ਸਾਧਾਰਨ ਸੋਚ ਜਾਂਦੀ ਹੈ-ਉਥੋਂ ਤਕ ਤਾਂ ਇਨ੍ਹਾਂ ਸ਼ਕਾਇਤਾਂ ਦਾ ਹਲ ਪੰਜਾਬੀ ਸੂਬਾ ਜਾਪਦਾ ਨਹੀਂ, ਜੇ ਇਹ ਹੱਲ ਫਰਜ਼ ਕਰ ਵੀ ਲਿਆ ਜਾਵੇ ਤਾਂ ਇਸ ਤੋਂ ਬਿਨ੍ਹਾਂ ਹੋਰ ਕੀ ਅਰਥ ਨਿਕਲੇਗਾ ਕਿ ਜਿਨ੍ਹਾਂ ਸਿਖਾਂ ਨਾਲ ਰਾਜਿਸਥਾਨ, ਉਤਰ ਪ੍ਰਦੇਸ਼, ਬੰਬਈ, ਹਿਮਾਚਲ ਪ੍ਰਦੇਸ਼, ਕਲਕੱਤੇ, ਦਿੱਲੀ ਤੇ ਹੋਰ ਸੂਬਿਆਂ ਵਿਚ ਕਿਸੇ ਤਰ੍ਹਾ ਦੀ ਬੇਇਨਸਾਫੀ ਹੋ ਰਹੀ ਹੈ ਸੰਤ ਜੀ ਉਨ੍ਹਾਂ ਸਭਨਾ ਨੂੰ ਆਪਣੇ ਪੰਜਾਬੀ ਸੂਬੇ ਵਿਚ ਲਿਆ ਵਸਾਉਣਗੇ।

ਸੰਤ ਜੀ ਨੇ ਇਸ ਸੰਭਾਵਨਾ ਨੂੰ ਮੁਸਲਮਾਨਾ ਦੀ ਮਿਸਾਲ ਦੇ ਕੇ ਖੰਡਤ ਕਰਨ ਦਾ ਜਤਨ ਕੀਤਾ ਹੈ। ਉਨ੍ਹਾਂ ਨੇ ਕਿਹਾ ਹੈ ਕਿ ਪਾਕਿਸਤਾਨ ਬਣਨ ਤੇ ਵੀ ਜੇ ਮੁਸਲਮਾਨ ਹਿੰਦੁਸਤਾਨ ਵਿਚ ਰਹਿ ਸਕਦੇ ਹਨ, ਇਕ ਵਖਰੇ ਦੇਸ਼ ਦੇ ਜੰਮ ਪਲ ਹੋਣ ਤੇ ਵੀ ਹਿੰਦੂ ਜੇ ਦੂਸਰੇ ਮੁਲਕਾਂ ਵਿਚ ਵੱਸ ਸਕਦੇ ਹਨ ਤਾਂ ਸਿੱਖ ਹੀ ਕਿਉਂ ਨਹੀਂ ਪੰਜਾਬੀ ਸੂਬੇ ਤੋਂ ਬਾਹਰ ਦੂਸਰੇ ਸੂਬਿਆਂ ਵਿਚ ਵਸ ਸਕਣਗੇ।

ਇਸ ਦਾ ਅਰਥ ਇਹ ਹੋਇਆ ਕਿ ਪੰਜਾਬੀ ਸੂਬਾ ਬਣਨ ਤੋਂ ਬਾਅਦ ਵੀ ਦੂਸਰੇ ਸੂਬਿਆਂ ਵਿਚ ਵਸਦੇ ਸਿੱਖਾਂ ਨਾਲ ਬੇਇਨਸਾਫੀਆਂ ਦੂਰ ਕਰਨ ਜਾਂ ਨਾ ਕਰਨ ਦੀ ਜ਼ਿੰਮੇਵਾਰੀ ਪੰਜਾਬੀ ਸੂਬੇ ਦੀ ਅਕਾਲੀ ਸਰਕਾਰ ਦੇ ਸਿਰ ਨਹੀਂ ਹੋਵੇਗੀ ਸਗੋਂ ਉਨ੍ਹਾਂ ਪ੍ਰਦੇਸ਼ ਸਰਕਾਰਾਂ ਦੇ ਸਿਰ ਹੋਵੇਗੀ ਜਿਹਨਾਂ ਵਿਚ ਬੇਇਨਸਾਫੀ ਦੇ ਸ਼ਿਕਾਰ ਸਿਖ ਰਹਿ ਰਹੇ ਹੋਣਗੇ। ਜੇ ਪੰਜਾਬੀ ਸੂਬਾ ਸਰਕਾਰ ਫਿਰ ਵੀ ਕੇਂਦਰੀ ਸਰਕਾਰ ਅਤੇ ਉਨ੍ਹਾਂ ਪ੍ਰਦੇਸ਼ ਸਰਕਾਰਾਂ ਉਤੇ ਸਿਖਾਂ ਨਾਲ ਬੇਇਨਸਾਫੀ ਦਾ ਦੋਸ਼ ਲਗਾਏਗੀ ਤਾਂ ਉਹ ਸਰਕਾਰਾਂ ਬੜੀ ਆਸਾਨੀ ਨਾਲ ਕਹਿ ਸਕਣਗੀਆਂ ਕਿ ਆਪਣੇ ਸਿਖਾਂ ਨੂੰ ਆਪਣੇ ਪੰਜਾਬੀ ਸੂਬੇ ਵਿਚ ਲੈ ਜਾਓ।

ਸਿੱਖਾਂ ਦੀ ਕੁਲ ਗਿਣਤੀ ਅੱਸੀ-ਪਚਾਸੀ ਲੱਖ ਹੈ। ਉਨ੍ਹਾਂ ਵਿਚੋਂ ਕਈ ਲੱਖ ਪੰਜਾਬ ਤੋਂ ਬਾਹਰ ਦੂਸਰੇ ਸੂਬਿਆਂ ਵਿਚ ਰਹਿ ਰਹੇ ਹਨ ਤੇ ਸੰਤ ਜੀ ਦੀਆਂ ਸ਼ਕਾਇਤਾਂ ਦਾ ਸੋਮਾ ਓਹੋ ਪੰਜਾਬ ਤੋਂ ਬਾਹਰ ਰਹਿ ਰਹੇ ਸਿੱਖਾਂ ਨਾਲ ਵਿਤਕਰਾ ਹੀ ਹੈ।

ਇਸ ਸਾਰੀ ਗੱਲ ਬਾਤ ਵਿਚੋਂ ਦੋ ਮੁਖ ਗੱਲਾਂ ਨਿਕਲਦੀਆਂ ਹਨ- (1 ) ਜੇ ਪੰਜਾਬੀ ਜ਼ਬਾਨ ਨਾਲ ਧੱਕੇ ਦਾ ਸਵਾਲ ਹੈ ਤਾਂ ਉਸ ਦੇ ਇਲਾਜ ਲਈ ਸਾਰੇ ਪੰਜਾਬ ਵਿਚ ਪੰਜਾਬੀ ਦੀ ਸਰਦਾਰੀ ਦੀ ਪੇਸ਼ਕਸ਼ ਹੈ। (2) ਸਿੱਖਾਂ ਨਾਲ ਬੇਇਨਸਾਫੀ ਜਾਂ ਧੱਕੇ ਦਾ ਸਵਾਲ ਹੈ ਤਾਂ ਉਹ ਪੰਜਾਬ ਤੋਂ ਬਾਹਰ ਹੈ। ਉਨ੍ਹਾਂ ਸਿੱਖਾਂ ਲਈ ਸੰਤ ਜੀ ਆਪਣੇ ਪੰਜਾਬੀ ਸੂਬੇ ਵਿਚ ਕੋਈ ਥਾਂ ਤਜਵੀਜ਼ ਨਹੀਂ ਕਰ ਰਹੇ, ਉਹ ਪੰਜਾਬੀ ਸੂਬੇ ਦੀ ਰਚਨਾਂ ਤੋਂ ਬਾਅਦ ਵੀ ਬੇਇਨਸਾਫੀਆਂ ਵਾਲੇ ਸੂਬਿਆਂ ਵਿਚ ਬੇਇਨਸਾਫੀਆਂ ਸਹਿਣ ਲਈ ਮਜਬੂਰ ਹੋਣਗੇ।


ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖ਼ਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਡੀਜ਼ਾਇਨਾਂ ਤੇ ਗਰੰਟੀ ਸ਼ੁਦਾ ਪੱਕੇ ਰੰਗਾ ਵਿਚ ਬਣੇ ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ ਤੇ ਸਟੀਲ ਦੇ ਫਰਨੀਚਰ ਲਈ ਪਧਾਰੋ ਜਾਂ ਲਿਖੋ

ਨਾਮਧਾਰੀ ਏਜੰਸੀਜ਼

2/2068, ਚਾਹ ਅੰਦਾਰਾ, ਜੁਬਲੀ ਸਿਨੇਮਾ ਦੇ ਪਿੱਛੇ, ਚਾਂਦਨੀ ਚੌਕ, ਦਿੱਲੀ -110006

ਦਫਤਰ : 22528411, 22510345 ਘਰ : 26845441





Sri Satguru Jagjit Singh Ji eLibrary NamdhariElibrary@gmail.com

– ਜਿਓਤਸਨਾ ਕੌਰ

# ਦਿੱਲੀ ਵਿਖੇ ਸਫਲ ਗੁਰਮਤਿ ਸਿਖਲਾਈ ਸਮਾਗਮ



ਸਾਡੀ ਸ਼ਖਸੀਅਤ ਬਚਪਨ ਵਿਚ ਮਿਲੇ ਸੰਸਕਾਰਾਂ ਦਾ ਹੀ ਸੀਸ਼ਾ ਹੁੰਦੀ ਹੈ। ਬਚਿਆਂ ਦੇ ਮਨ ਤੇ ਆਪਣੇ ਮਾਤਾ ਪਿਤਾ, ਪਰਿਵਾਰ ਤੇ ਸਮਾਜ ਦਾ ਗਹਿਰਾ ਪ੍ਰਭਾਵ ਹੁੰਦਾ ਹੈ। ਬੱਚਾ ਜੋ ਦੇਖਦਾ ਸੁਣਦਾ ਤੇ ਗ੍ਰਹਿਣ ਕਰਦਾ ਹੈ ਉਹ ਹੀ ਉਸ ਦੇ ਸੰਸਕਾਰ ਬਣ ਜਾਂਦੇ ਹਨ। ਬਚਪਨ ਵਿਚ ਹੀ ਸੰਸਕਾਰਾਂ ਦੀ ਨੀਹ ਰਖੀ ਜਾਂਦੀ ਹੈ ਤੇ ਫਿਰ ਬੱਚਾ ਅਪਣਾ ਜੀਵਨ ਉਸੇ ਢੰਗ ਨਾਲ ਜਿਓਂਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਮੇਸ਼ਾ ਹੀ ਨਾਮਧਾਰੀ ਬਚਿਆਂ ਨੂੰ ਉੱਚੇ ਤੇ ਸੁੱਚੇ ਗੁਣਾਂ ਦੇ ਧਾਰਨੀ ਬਨਾਉਣਾ ਚਾਹੁੰਦੇ ਸਨ। ਅਮ੍ਰਿਤ ਵੇਲੇ ਦਾ ਇਸ਼ਨਾਨ, ਗੁਰਬਾਣੀ ਪੜ੍ਹਨਾ, ਇਕ ਘੰਟਾ ਨਾਮ ਸਿਮਰਨ, ਸ਼ੁਧ ਸ਼ਾਕਾਹਾਰੀ ਭੋਜਨ ਕਰਨਾ, ਗੁਰੂਆ ਦੀ ਜੀਵਨੀ ਪੜ੍ਹਨੀ, ਉਹਨਾਂ ਦੇ ਉਪਦੇਸ਼ ਸੁਨਣੇ, ਬਜੁਰਗਾਂ ਦਾ ਸਤਿਕਾਰ ਅਤੇ ਹੋਰ ਵੀ ਅਜਿਹੇ ਗੁਣਾਂ ਨੂੰ ਬਚਿਆਂ ਵਿਚ ਦ੍ਰਿੜ ਕਰਵਾਉਣਾ ਚਾਹੁੰਦੇ ਸਨ ਤਾਕਿ ਅਜਿਹੇ ਸੰਸਕਾਰ ਗ੍ਰਹਿਣ ਕਰ ਕੇ ਬੱਚੇ ਸ਼ੁਧ ਆਚਰਨ ਦੇ ਧਨੀ ਬਣ ਕੇ ਜੀਵਨ ਜਿਉਣ ਦੀ ਜਾਚ ਸਿਖਣ। ਇਸ ਸੁਪਨੇ ਨੂੰ ਸਾਕਾਰ ਕਰਨ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੂਨ 1965 ਵਿਚ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ ਕੀਤੀ। ਜੋ ਕਿ 'ਵਿਸ਼ਵ ਨਾਮਧਾਰੀ ਵਿਦਿਅਕ ਜੱਥਾ' ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਉਦੋਂ ਤੋਂ ਹੀ ਹਰ ਸਾਲ ਥਾਂ-ਥਾਂ ਵਾਰਸ਼ਿਕ ਵਿਦਿਅਕ ਸੰਮੇਲਨ ਕੀਤੇ ਜਾ ਰਹੇ ਹਨ। ਇਸ ਸਾਲ ਦਾ ਵਾਰਸ਼ਿਕ ਵਿਦਿਅਕ ਸੰਮੇਲਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਜਪ ਪ੍ਰਯੋਗ ਦੇ ਸਮੇਂ ਦੌਰਾਨ ਹੋਵੇਗਾ।

ਵਾਰਸ਼ਿਕ ਸੰਮੇਲਨ ਤੋਂ ਪਹਿਲਾਂ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਸੇਵਾਦਾਰ ਅਲਗ-ਅਲਗ ਇਲਾਕਿਆਂ ਵਿਚ ਪਹੁੰਚ ਕੇ ਲੋਕਲ ਜਥਿਆਂ ਦੇ ਸੇਵਾਦਾਰਾਂ ਦੇ ਸਹਿਯੋਗ ਨਾਲ ਜ਼ੋਨ ਵਾਈਜ਼ ''ਗੁਰਮਤਿ ਸਿਖਲਾਈ ਸਮਾਗਮ'' ਕਰਵਾ ਰਹੇ ਹਨ। ਇਸੇ ਲੜੀ ਵਿਚ 26 ਜੂਨ 2022 ਦਿਨ ਐਤਵਾਰ ਨੂੰ ਦਿੱਲੀ ਜ਼ੋਨ ਦਾ 'ਗੁਰਮਤਿ ਸਿਖਲਾਈ ਸੰਮੇਲਨ' ਗੁਰਦੁਆਰਾ ਰਮੇਸ਼ ਨਗਰ ਵਿਚ ਹੋਇਆ ਜਿਸ ਵਿਚ ਦਿੱਲੀ ਦੇ ਅਲਗ-ਅਲਗ ਇਲਾਕਿਆਂ ਤੋਂ ਸਾਧ ਸੰਗਤ ਪਹੁੰਚੀ ਅਤੇ ਸਿਖਿਆਰਥੀਆਂ ਨੇ ਹਿੱਸਾ ਲਿਆ। ਇਸ ਸਮਾਗਮ ਵਿੱਚ ਅਲਗ-ਅਲਗ ਪ੍ਰਤਿਯੋਗਤਾਵਾਂ ਹੋਈਆਂ। ਜਿਸ ਵਿਚ ਸੰਗੀਤ ਪ੍ਰਤਿਯੋਗਤਾ, ਨਾਮ ਸਿਮਰਨ, ਸ਼ੁਧ ਗੁਰਬਾਣੀ, ਅਰਦਾਸ, ਪੇਂਟਿੰਗ, ਦਸਤਾਰ, ਕੁਵਿਜ਼, ਹੈਲਦੀ ਕੁਕਿੰਗ, ਰਹਿਤਨਾਮਾ, ਦਿਵਾਨ, ਭਾਸ਼ਨ ਆਦਿ ਪ੍ਰਤਿਯੋਗਤਾਵਾਂ ਕਰਵਾਈਆਂ ਗਈਆਂ। ਦਿੱਲੀ ਜੋਨ ਤੋਂ 175 ਬਚਿਆਂ ਨੇ ਇਹਨਾ ਪ੍ਰਤਿਯੋਗਤਾਵਾਂ ਵਿਚ ਭਾਗ ਲਿਆ। ਜਿਸ ਵਿਚ 90 ਲੜਕੇ ਤੇ 85 ਲੜਕੀਆਂ ਸਨ। ਕੇਂਦਰੀ ਕਮੇਟੀ ਦੇ ਸੇਵਾਦਾਰ ਐਗਜ਼ੀਕਿਊਟਿਵ ਮੈਂਬਰ ਹਰਪਾਲ ਸਿੰਘ, ਗੁਰਦੇਵ ਸਿੰਘ ਚੀਮਾ, ਲਖਵਿੰਦਰ ਕੌਰ ਵੀ ਇਸ ਸਮਾਗਮ ਵਿਚ ਉਪਸਥਿਤ ਸਨ। ਲੋਕਲ ਪ੍ਰਬੰਧਕ ਜਥੇ ਨੇ ਵੀ ਆਪਣਾ ਕਾਫੀ ਸਹਿਯੋਗ ਦਿਤਾ ਅਤੇ ਜੇਤੂਆਂ ਬਚਿਆਂ ਨੂੰ ਇਨਾਮ ਵੀ ਦਿੱਤੇ ਗਏ। ਸਵੇਰੇ ਆਸਾ ਜੀ ਦੀ ਵਾਰ ਤੋਂ ਬਾਅਦ ਸ਼ੁਰੂ ਹੋਇਆ ਇਹ ਗੁਰਮਤਿ ਸਿਖਲਾਈ ਸਮਾਗਮ ਸ਼ਾਮ 5 ਵਜੇ ਤੱਕ ਚਲਿਆ। ਬਚਿਆਂ ਨੂੰ ਰਿਲੈਕਸ (Relax) ਕਰਨ ਅਤੇ ਮਨੋਰੰਜਨ ਲਈ ਗੁਰਦੇਵ ਸਿੰਘ ਚੀਮਾ ਨੇ ਬਚਿਆਂ ਨੂੰ ਕੁਝ ਆਸਨ ਤੇ ਰੋਜਾਨਾ ਕਰਨ ਵਾਲੀ ਕਸਰਤ (Exercise) ਵੀ ਕਰਵਾਈ। ਲੰਗਰ, ਠੰਡੀ ਸ਼ਰਦਾਈ ਅਤੇ ਆਈਸਕ੍ਰੀਮ ਵੀ ਸਾਰੀ ਸੰਗਤ ਨੂੰ ਵਰਤਾਈ ਗਈ। ਸਟੇਜ ਤੇ ਬੀਬੀ ਆਤਮਾ ਕੌਰ ਨੇ ਐਂਕਰਿੰਗ ਦੀ ਸੇਵਾ ਨਿਭਾਈ। ਨਾਮਧਾਰੀ ਮੀਡੀਆ ਨੇ ਲਾਈਵ ਇਸ ਸਮਾਗਮ ਦਾ ਪ੍ਰਸਾਰਣ ਕੀਤਾ। ਫੋਟੋਗਰਾਫੀ ਦੀ ਸੇਵਾ ਗੁਰਮੁਖ ਸਿੰਘ ਅਤੇ ਦਿਆਲ ਸਿੰਘ ਫੋਟੋਗ੍ਰਾਫਰ ਨੇ ਨਿਭਾਈ। ਮੰਹਤ ਪ੍ਰੀਤਮ ਸਿੰਘ ਜੀ ਦੀ ਸੇਵਾ ਵੀ ਵਰਨਣ ਯੋਗ ਹੈ। ਉਨ੍ਹਾਂ ਦੇ ਸਹਿਯੋਗ ਸਦਕਾ 7 ਤੋਂ 14 ਸਾਲ ਦੀ ਉਮਰ ਦੇ ਕੁਝ ਬੱਚੇ ਅਮ੍ਰਿਤ ਵੇਲੇ ਰੋਜ਼ਾਨਾ ਆਸਾ ਦੀ ਵਾਰ ਵਿਚ ਹਾਜ਼ਰੀ ਭਰਦੇ ਹਨ ਅਤੇ ਗੁਰਮਤਿ ਸਿਖਲਾਈ ਲੈਂਦੇ ਹਨ। ਇਹਨਾਂ ਬੱਚਿਆਂ ਨੂੰ ਵੀ ਸੂਬਾ ਅਰਵਿੰਦ ਸਿੰਘ ਜੀ ਵਲੋਂ ਇਨਾਮ ਦੇਕੇ ਸਨਮਾਨਿਤ ਕੀਤਾ ਗਿਆ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਸ੍ਰੀ ਭੈਣੀ ਸਾਹਿਬ ਤੋਂ ਕੁਝ ਬੁੱਧੀਜੀਵੀ ਅਤੇ ਕੁਝ ਵਿਸ਼ੇਸ਼ ਜਨ ਸੰਤ ਹਰਵਿੰਦਰ ਸਿੰਘ (ਪੀ ਐਚ ਡੀ ਸੰਗੀਤ), ਸੰਤ ਗੁਰਲਾਲ ਸਿੰਘ, ਸੰਤ ਭਜਨ ਸਿੰਘ, ਸੰਤ ਕਰਮ ਸਿੰਘ ਅਤੇ ਸੰਤ ਬਿਧੀ ਸਿੰਘ ਨੇ ਵੀ ਇਸ ਸਮਾਗਮ ਵਿਚ ਸ਼ਿਕਰਤ ਕੀਤੀ। ਇਹਨਾਂ ਸ਼ਖਸੀਅਤਾਂ ਨੇ ਬਚਿਆਂ ਨੂੰ ਗੁਰਬਾਣੀ ਸੰਥਿਆ, ਪੰਜਾਬੀ ਪੜ੍ਹਨ ਦਾ ਮਹੱਤਵ ਅਤੇ ਸੰਗੀਤ ਦੀਆਂ ਬਰੀਕਿਆਂ ਨੂੰ ਸਮਝਾਇਆ। ਇਸਦੇ ਨਾਲ ਹੀ ਇਹਨਾਂ ਨੇ ਜਜਮੇਂਟ ਦੀ ਸੇਵਾ ਵੀ ਨਿਭਾਈ। ਹੋਰ ਪ੍ਰਤਿਯੋਗਤਾਵਾਂ ਦੀਆਂ ਜਜਮੇਂਟ ਸੇਵਾਵਾਂ ਪ੍ਰਿੰ. ਸਤਵੰਤ ਕੌਰ, ਬੀਬੀ ਨੰਰਿਦਰ ਕੌਰ, ਡਾ. ਰਜਵੰਤ ਕੌਰ, ਸਰਬ ਸ਼ਕਤੀਮਾਨ ਸਿੰਘ, ਬਲਬੀਰ ਸਿੰਘ ਰਾਗੀ, ਹਰਦਿਆਲ ਸਿੰਘ, ਸਤਨਾਮ ਸਿੰਘ, ਜਥੇਦਾਰ ਨਿਸ਼ਾਨ ਸਿੰਘ, ਬੀਬੀ ਪਰਮਜੀਤ ਕੌਰ, ਬੀਬੀ ਸੁਰਿੰਦਰ ਕੌਰ, ਸਰਮੁਖ ਸਿੰਘ, ਪ੍ਰੇਮ ਸਿੰਘ, ਅਰਜਨ ਸਿੰਘ ਆਦਿ ਤੋਂ ਧੰਨਵਾਦ ਸਹਿਤ ਪ੍ਰਾਪਤ ਕੀਤੀਆਂ ਗਈਆਂ।

ਇਸ ਸਮਾਗਮ ਵਿਚ ਮੁਖੀਆਂ ਵਜੋਂ ਐਚ.ਐਸ. ਹੰਸਪਾਲ, ਸੂਬਾ ਅਰਵਿੰਦ ਸਿੰਘ, ਪ੍ਰਧਾਨ ਸਾਧਾ ਸਿੰਘ, ਜਸਬੀਰ ਸਿੰਘ ਕੋਨਾਂ, ਸੰਤ ਟਹਿਲ ਸਿੰਘ, ਸੰਤ ਰਛਪਾਲ ਸਿੰਘ, ਸੰਤ ਅਜਯਪਾਲ ਸਿੰਘ ਆਦਿ ਵੀ ਉਪਸਥਿਤ ਸਨ।

**ਮੋਬਾ: 9736260779**



Sri Satguru Jagjit Singh Ji eLibrary NamdhariElibrary@gmail.com

– ਸੁਖਵਿੰਦਰ 'ਸੁੱਖ'



# ਸਭ ਤੋਂ ਵੱਡਾ ਦਾਜ

ਜਿਵੇਂ ਕਿ ਆਪਾਂ ਸਾਰੇ ਹੀ ਜਾਣਦੇ ਹਾਂ ਕਿ ਦਹੇਜ ਪ੍ਰਥਾ ਇੱਕ ਬਹੁਤ ਹੀ ਪੁਰਾਣੀ ਪ੍ਰਥਾ ਮੰਨੀ ਜਾਂਦੀ ਹੈ। ਇਹ ਅੱਜ ਦੀ ਨਹੀਂ ਬਲਕਿ ਰਾਜੇ-ਰਾਣੀਆਂ ਦੇ ਸਮੇਂ ਤੋਂ ਹੀ ਚੱਲੀ ਆ ਰਹੀ ਇਕ ਸਮਾਜਿਕ ਰਿਵਾਜ ਕਹਿ ਲਵੋ ਜਾਂ ਕੁਰੀਤੀ ਕਹਿ ਲਵੋ।

ਪੁਰਾਣੇ ਸਮਿਆਂ ਵਿੱਚ ਜਦੋਂ ਕੁੜੀ ਦਾ ਵਿਆਹ ਕੀਤਾ ਜਾਂਦਾ ਸੀ ਤਾਂ ਕੁੱਝ ਜ਼ਰੂਰਤ ਦਾ ਸਮਾਨ ਉਸ ਬੱਚੀ ਨੂੰ ਉਸਦੇ ਪਿਤਾ ਤੇ ਭਰਾਵਾਂ ਦੁਆਰਾ ਦਿੱਤਾ ਜਾਂਦਾ ਸੀ ਤਾਂਕਿ ਉਹ ਨਵੇਂ ਘਰ ਭਾਵ ਆਪਣੇ ਸਹੁਰੇ ਘਰ ਜਾ ਕੇ ਆਰਾਮ ਨਾਲ ਜ਼ਿੰਦਗੀ ਕੱਟ ਸਕੇ ਤੇ ਕਿਸੇ ਵੀ ਚੀਜ਼ ਦੀ ਘਾਟ ਨੂੰ ਮਹਿਸੂਸ ਨਾ ਕਰੇ। ਪਹਿਲਾਂ ਇਸ ਦਹੇਜ ਰੂਪੀ ਸਮਾਨ ਵਿੱਚ ਕੁੱਝ ਕੱਪੜੇ, ਗਹਿਣੇ, ਭਾਂਡੇ, ਪਸ਼ੂ ਜਾਂ ਕੁੱਝ ਹਿੱਸਾ ਜਮੀਨ ਆਦਿ ਆਪਣੀ ਧੀ ਨੂੰ ਦਿੱਤਾ ਜਾਂਦਾ ਸੀ।



ਇੱਕ ਦੂਜਾ ਕਾਰਣ ਜੋ ਕਿ ਦਹੇਜ ਦੇਣ ਦਾ ਇਹ ਸੀ ਕਿ ਧੀ ਦਾ ਹਿੱਸਾ ਪਿਤਾ ਦੀ ਜਾਇਦਾਦ ਉੱਤੇ ਨਹੀਂ ਸੀ ਹੋਇਆ ਕਰਦਾ ਅਤੇ ਉਸ ਦੇ ਮਾਲਿਕ ਜਾਂ ਹੱਕਦਾਰ ਕੇਵਲ ਅਤੇ ਕੇਵਲ ਪੁੱਤਰ ਹੀ ਹੋਇਆ ਕਰਦੇ ਸਨ ਤਾਂ ਹੀ ਉਹ ਧੀ ਨੂੰ ਵਿਆਹ ਵੇਲੇ ਹੀ ਦਹੇਜ ਰੂਪੀ ਸਮਾਨ ਆਦਿ ਦੇ ਕੇ ਆਪਣਾ ਫ਼ਰਜ਼, ਜਿੰਮੇਵਾਰੀ ਪੂਰੀ ਕਰ ਲੈਂਦੇ ਸਨ ਕਿ ਕੱਲ੍ਹ ਨੂੰ ਧੀ ਨੂੰ ਇਹ ਨਾ ਲੱਗੇ ਕਿ ਭਰਾਵਾਂ ਨੇ ਮੈਨੂੰ ਕੁੱਝ ਨਹੀਂ ਦਿੱਤਾ।

ਉਸ ਵੇਲੇ ਤਾਂ ਇਹ ਇੱਕ ਛੋਟੀ ਜਿਹੀ ਜਿੰਮੇਵਾਰੀ ਸਮਝੀ ਜਾਂਦੀ ਸੀ। ਲੇਕਿਨ ਜਿਉਂ-ਜਿਉਂ ਸਮਾਂ ਬੀਤਦਾ ਗਿਆ। ਇਸ ਰਿਵਾਜ ਨੇ ਭਿਆਨਕ ਰੂਪ ਲੈ ਲਿਆ ਹੈ। ਅੱਜ ਇਹ ਰਿਵਾਜ਼ ਸਿਰਫ਼ ਕੱਪੜੇ ਅਤੇ ਗਹਿਣਿਆਂ ਤੱਕ ਹੀ ਸੀਮਿਤ ਨਹੀਂ ਰਿਹਾ, ਬਲਕਿ ਘਰ ਦਾ ਮਹਿੰਗਾ ਫ਼ਰਨੀਚਰ, ਲਗਜਰੀ ਗੱਡੀਆਂ, ਆਲੀਸ਼ਨ ਵਿਆਹ ਦਾ ਇੰਤਜ਼ਾਮ, ਬੇਸ਼ੁਮਾਰ ਗਹਿਣਿਆਂ ਅਤੇ ਹੋਰ ਕਈ ਸਾਰੀਆਂ ਮਹਿੰਗੀਆਂ ਚੀਜ਼ਾਂ ਨੇ ਲੈ ਲਿਆ ਹੈ। ਅਮੀਰ ਲੋਕ ਤੇ ਇਹ ਸਭ ਚੀਜ਼ਾਂ ਆਪਣੀ ਸ਼ਾਨ ਵਿਖਾਉਣ ਲਈ ਆਪਣੀ ਧੀ ਨੂੰ ਦੇ ਦਿੰਦੇ ਹਨ, ਪਰ ਸੋਚੋ ਜੋ ਸਧਾਰਨ ਇਨਸਾਨ ਹਨ ਜਿੰਨਾਂ ਦੀ ਕਮਾਈ ਨਾਲ ਮਸਾਂ ਹੀ ਘਰ ਦਾ ਗੁਜ਼ਾਰਾ ਹੁੰਦਾ ਹੋਵੇ, ਉਹ ਸਭ ਇਹਨਾਂ ਰਿਵਾਜ਼ਾਂ ਨੂੰ ਕਿੰਝ ਪੂਰਾ ਕਰਨ ਅਤੇ ਕਿੰਝ ਕਰਨ। ਜੇਕਰ ਅਮੀਰਾਂ ਦੀ ਰੀਸ ਕਰਦੇ ਹਨ ਤਾਂ ਕਰਜ਼ੇ ਦੀ ਦਲਦਲ ਵਿੱਚ ਫਸਦੇ ਹਨ। ਉਂਝ ਦਹੇਜ ਲੈਣਾ ਅਤੇ ਦੇਣਾ ਦੋਨੋਂ ਹੀ ਗੱਲਾਂ ਬੁਰੀਆਂ ਹਨ। ਜੋ ਕਿ ਸਮਾਜ ਨੂੰ ਅਮੀਰੀ ਅਤੇ ਗਰੀਬੀ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੰਦੀਆਂ ਹਨ।

ਹੋਣਾ ਤੇ ਇਹ ਚਾਹੀਦਾ ਹੈ ਕਿ ਅਸੀਂ ਸਾਰੇ ਆਪਣੀ ਬੱਚੀਆਂ ਨੂੰ ਉੱਚੀ ਸੁੱਚੀ ਸਿੱਖਿਆ ਦੇ ਕੇ ਇਸ ਕਾਬਲ ਬਣਾਈਏ ਕਿ ਉਹ ਆਪਣੇ ਪੈਰਾਂ ਤੇ ਆਪ ਖੜੀ ਹੋ ਸਕਣ। ਜੇਕਰ ਵੇਖਿਆ ਜਾਵੇ ਤਾਂ ਸਿੱਖਿਆ ਦੇ ਖੇਤਰ ਵਿੱਚ ਅੱਜ ਕੁੜੀਆਂ ਮੁੰਡਿਆਂ ਤੋਂ ਅੱਗੇ ਨਿਕਲ ਰਹੀਆਂ ਹਨ। ਉਹ ਡਾਕਟਰ, ਪ੍ਰੋਫੈਸਰ, ਆਈ.ਏ.ਐਸ., ਆਈ.ਪੀ.ਐੱਸ, ਇੰਜੀਨੀਅਰ, ਸੀਏ, ਪਾਇਲਟ ਅਤੇ ਹੋਰ ਕਈ ਸਾਰੇ ਕਿੱਤਿਆਂ ਵਿੱਚ ਆਪਣੀ ਧਾਕ ਜੰਮਾਈ ਬੈਠੀਆਂ ਹਨ।

ਕੁੜੀਆਂ ਨੂੰ ਵੀ ਸੋਚਣਾ ਚਾਹੀਦਾ ਹੈ ਉਹ ਕੇਵਲ ਆਪਣੀ ਦੇਹ ਨੂੰ ਹੀ ਸਜਾਉਣ ਜਾਂ ਸੰਵਾਰਨ ਵੱਲ ਹੀ ਧਿਆਨ ਨਾ ਰੱਖਣ ਬਲਕਿ ਆਪਣੇ ਅੰਦਰਲੇ ਗੁਣਾਂ ਨੂੰ ਪਛਾਣਨ, ਆਪਣੀ ਚੇਤਨਾ ਨੂੰ ਹੋਰ ਉੱਚਾ ਲੈ ਕੇ ਜਾਣ, ਆਪਣੇ ਆਪ ਨੂੰ ਦੇਹ ਕੇਂਦਰਿਤ ਹੋ ਕੇ ਨਾ ਸੋਚਣ, ਬਲਕਿ ਉਸ ਪਰਮਾਤਮਾ ਦੀ ਜੋਤ ਹੋ ਕਿ ਸੋਚਿਆ ਕਰਨ ਜਿਸਨੇ ਬਹੁਤ ਉੱਚੀ ਅਤੇ ਸੁੱਚੀ ਸ਼ਖਸ਼ੀਅਤ ਬਣ ਜਾਣਾ ਹੈ। ਬਸ ਜ਼ਰੂਰਤ ਹੈ ਆਪਣੇ ਅੰਦਰ ਦੇ ਗਿਆਨ ਦੀ ਜੋਤ ਨੂੰ ਮਹਿਸੂਸ ਕਰਨ ਦੀ।

ਅੰਤ ਵਿੱਚ ਇਹੀ ਕਿਹਾ ਜਾ ਸਕਦਾ ਹੈ ਕਿ ਵਿੱਦਿਆ ਤੋਂ ਵੱਡਾ ਇਸ ਦੁਨੀਆਂ ਵਿੱਚ ਕੋਈ ਵੀ ਦਹੇਜ ਨਹੀਂ ਜੋ ਇੱਕ ਪਿਤਾ ਆਪਣੀ ਧੀ ਨੂੰ ਦੇ ਸਕੇ ਅਤੇ ਜੋ ਇੱਕ ਧੀ ਆਪਣੇ ਸਹੁਰੇ ਆਪਣੇ ਘਰ ਆਪਣੇ ਨਾਲ ਲਿਜਾ ਸਕੇ।

**ਮੋਬਾ: 9911055568**

# ਸਿਰਸਾ 'ਚ ਕਿਸਾਨ ਜਥੇਬੰਦੀਆਂ ਵਲੋਂ ਅਗਨੀਪਥ ਸਕੀਮ ਦਾ ਤਿੱਖਾ ਵਿਰੋਧ

**ਸਿਰਸਾ:** ਕੇਂਦਰ ਸਰਕਾਰ ਦਵਾਰਾ ਹੈਂਕੜਬਾਜ ਰਾਜਨੀਤੀ ਅਧੀਨ ਭਾਰਤੀ ਨੌਜਵਾਨਾਂ ਲਈ ਲਿਆਈ ਜਾ ਰਹੀ ਅਗਨੀਪੱਥ ਯੋਜਨਾ (ਠੇਕਾ ਭਰਤੀ) ਦੇ ਵਿਰੋਧ ਵਿਚ ਚਲ ਰਹੇ ਦੇਸ਼ ਵਿਆਪੀ ਪ੍ਰਦਰਸ਼ਨਾਂ ਕਾਰਨ ਵਿਗੜ ਰਹੀ ਅਮਨ-ਕਾਨੂੰਨ ਦੀ ਸਥਿਤੀ ਤੋਂ ਚਿੰਤਤ ਸਿਰਸਾ ਪ੍ਰਸ਼ਾਸਨ ਨੇ ਕਿਸਾਨ ਆਗੂਆਂ ਦੀ ਹੰਗਾਮੀ ਮੀਟਿੰਗ ਸੱਦ ਕੇ ਉਨ੍ਹਾਂ ਨੂੰ ਅਮਨ ਕਾਨੂੰਨ ਬਹਾਲ ਕਰਾਈ ਰੱਖਣ ਦੀ ਅਪੀਲ ਕੀਤੀ। ਸਿਰਸਾ ਦੇ ਡਿਪਟੀ ਕਮਿਸ਼ਨਰ ਅਜੈ ਸਿੰਘ ਤੋਮਰ ਅਤੇ ਐਸ.ਪੀ.ਡਾ. ਅਰਪਿਤ ਜੈਨ ਵੱਲੋਂ ਬੁਲਾਈ ਗਈ ਇਸ ਮੀਟਿੰਗ ਵਿਚ ਸੰਯੁਕਤ ਕਿਸਾਨ ਮੋਰਚੇ ਨਾਲ ਜੁੜੀਆਂ ਜ਼ਿਲ੍ਹੇ ਦੀਆਂ 12 ਕਿਸਾਨ ਜਥੇਬੰਦੀਆਂ ਦੇ ਆਗੂ ਸ਼ਾਮਲ ਹੋਏ। ਸਿਰਸਾ ਪ੍ਰਸ਼ਾਸਨ ਨੂੰ ਡਰ ਸੀ ਕਿ ਅਗਨੀਪੱਥ ਯੋਜਨਾ ਦਾ ਵਿਰੋਧ ਕਰ ਰਹੇ ਨੌਜਵਾਨ ਕਿਸਾਨਾਂ ਦੇ ਪ੍ਰਸਤਾਵਿਤ ਅੰਦੋਲਨ ਵਿਚ ਸ਼ਾਮਲ ਹੋ ਕੇ ਅੰਦੋਲਨ ਨੂੰ ਤੇਜ਼ ਕਰ ਸਕਦੇ ਹਨ। ਕਿਸਾਨ ਜਥੇਬੰਦੀਆਂ ਦੇ ਆਗੂਆ ਨੇ ਮੀਟਿੰਗ ਤੋਂ ਬਾਅਦ ਇਕ ਮਤਾ ਪਾਸ ਕਰ ਕੇ ਅਗਨੀਪੱਥ ਸਕੀਮ ਤਹਿਤ ਫ਼ੌਜ ਦੀ ਭਰਤੀ ਦਾ ਸਖ਼ਤ ਵਿਰੋਧ ਕਰਦਿਆਂ ਸਰਕਾਰ ਤੋਂ ਇਹ ਫੈਸਲਾ ਤੁਰਤ ਵਾਪਸ ਲੈਣ ਦੀ ਮੰਗ ਕੀਤੀ। ਇਸ ਮੀਟਿੰਗ ਦੇ ਸਾਰੇ ਆਗੂਆਂ ਨੇ ਕਿਸਾਨ ਅੰਦੋਲਨ ਦੌਰਾਨ ਬਣਾਏ ਕੇਸ਼ ਰੱਦ ਕਰਨ, ਖਰਾਬ ਹੋਈਆਂ ਫ਼ਸਲਾਂ ਦੇ ਮੁਆਵਜੇ ਸਮੇਤ ਹੋਰ ਮੰਗਾਂ ਨੂੰ ਲੈ ਕੇ ਧਰਨਾ ਦੇਣ ਦਾ ਫ਼ੈਸਲਾ ਕੀਤਾ ਹੋਇਆ ਹੈ।

ਸਿਰਸਾ ਜ਼ਿਲ੍ਹਾ ਪ੍ਰਸ਼ਾਸਨ ਨਾਲ ਵਾਰਤਾਲਾਪ ਕਰਨ ਵਾਲਿਆਂ ਵਿਚ ਕਿਸਾਨ ਜਥੇਬੰਦੀਆਂ ਦੇ ਆਗੂ ਕਾਮਰੇਡ ਸਵਰਨ ਸਿੰਘ ਵਿਰਕ, ਜਸਵੀਰ ਸਿੰਘ ਭਾਟੀ, ਕਾ: ਰੋਸ਼ਨ ਸੁਚਨ, ਗੁਰਨਾਮ ਸਿੰਘ ਝੱਬਰ, ਸੁਖਦੇਵ ਜੰਮੂ, ਗੁਰਦਾਸ ਸਿੰਘ, ਪ੍ਰਕਾਸ਼ ਮਾਮੇਰਾ, ਆਤਮਾਰਾਮ ਸਹਾਰਨ ਸਮੇਤ ਹੋਰ ਕਿਸਾਨ ਆਗੂ ਵੀ ਸ਼ਾਮਲ ਸਨ।



Sri Satguru Jagjit Singh Ji eLibrary NamdhariElibrary@gmail.com




**20/11/1996 ਚੰਡੀਗੜ੍ਹ: ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪ੍ਰਸਿੱਧ ਇਤਿਹਾਸਕਾਰ ਸ੍ਰ. ਨਾਹਰ ਸਿੰਘ ਜੀ ਨੂੰ ਨਿਵਾਜਦੇ ਹੋਏ। ਫਰੀਦਾਬਾਦ 19/6/2022: ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵਲੋਂ ਸਨਮਾਨ ਸਹਿਤ ਇਤਿਹਾਸਕਾਰ ਸ੍ਰ. ਨਾਹਰ ਸਿੰਘ ਜੀ ਦੇ ਸਪੁੱਤਰ ਬ੍ਰਿਗੇਡੀਅਰ (ਰਿ.) ਇਕਬਾਲ ਸਿੰਘ ਜੀ ਨੂੰ ਉਨ੍ਹਾਂ ਦੇ ਨਿਵਾਸ ਸਥਾਨ ਨੌਇਡਾ ਵਿਖੇ ਇਹ ਯਾਦਗਾਰੀ ਤਸਵੀਰ ਭੇਟ ਕਰਦੇ ਹੋਏ ਸੰਤ ਮੁਹਿੰਦਰ ਸਿੰਘ ਕੂਕਾ ਤੇ ਸੰਤ ਮਨਪ੍ਰੀਤ ਸਿੰਘ ਫਰੀਦਾਬਾਦ।**

# ਇਤਿਹਾਸਕਾਰ ਸ੍ਰ. ਨਾਹਰ ਸਿੰਘ ਦੀਆਂ ਕੁਝ ਖਾਸ ਇਤਿਹਾਸਕ ਟਿੱਪਣੀਆਂ

1. ਭਾਈ ਮਹਾਰਾਜ ਸਿੰਘ ਜੀ ਦੀਆਂ ਅੱਖਾਂ ਦੀ ਜੋਤ, ਮੋਤੀਆ ਉਤਰ ਜਾਣ ਕਰਕੇ, ਲ਼ਗਪਗ ਖ਼ਤਮ ਹੋ ਚੁੱਕੀ ਸੀ ਅਤੇ ਅੱਤ ਦੀ ਸਰੀਰਕ ਕਮਜ਼ੋਰੀ ਕਾਰਨ 5 ਜੁਲਾਈ, 1856 ਦੇ ਦਿਨ ਉਨ੍ਹਾਂ ਦੀ ਦੁਖਦਾਈ ਮੌਤ ਹੋ ਗਈ। ਤਨ-ਮਨ ਦੇ ਦੁੱਖਾਂ ਕਾਰਨ ਉਨ੍ਹਾਂ ਦਾ ਮਜ਼ਬੂਤ ਸਰੀਰ ਇਕ ਪਿੰਜਰ ਤੇ ਹੱਡੀਆਂ ਦੀ ਮੁੱਠ ਬਣ ਚੁੱਕਾ ਸੀ। ਉਸ ਸਮੇਂ, ਉਨ੍ਹਾਂ ਦੀ ਮ੍ਰਿਤਕ ਦੇਹ ਦਾ ਸਸਕਾਰ ਕਰਨ ਵਾਸਤੇ ਸਿੰਘਾਪੁਰ ਵਿਚ ਕੋਈ ਹਿੰਦੂ ਜਾਂ ਸਿੱਖ ਨਹੀਂ ਸੀ। ਕੋਈ ਕੁਝ ਨਹੀਂ ਜਾਣਦਾ ਕਿ ਉਸਦਾ ਕੀ ਬਣਿਆ। ਉਨ੍ਹਾਂ ਦੀ ਮੌਤ ਉਪਰੰਤ, ਉਨ੍ਹਾਂ ਦੇ ਸਾਥੀ ਖੜਕ ਸਿੰਘ ਨੂੰ ਪੀਨਾਂਗ, ਮਲੇਸ਼ੀਆ ਵਿਖੇ ਭੇਜ ਦਿੱਤਾ ਗਿਆ ਸੀ।...

2. ਮੇਰੀ ਖੋਜ ਦੇ ਦੌਰਾਨ, ਮੈਨੂੰ ਪਤਾ ਲੱਗਾ ਕਿ ਪੰਜਾਬ ਦੇ ਵੀਹ ਕੁ ਹੋਰ ਸਿੱਖ ਸਰਦਾਰ, ਪਹਾੜੀ ਰਾਜੇ ਅਤੇ ਕੁਝ ਅਮੀਰ ਤੇ ਪ੍ਰਭਾਵਸ਼ਾਲੀ ਵਿਅਕਤੀ- ਜਿਨ੍ਹਾਂ ਨੇ ਭਾਈ ਮਹਾਰਾਜ ਸਿੰਘ ਦੇ ਅਨੁਰੋਧ ਕਰਨ 'ਤੇ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਕੀਤੀ ਸੀ- ਰਾਜਸੀ-ਕੈਦੀ ਬਣਾ ਕੇ ਪੰਜਾਬ ਤੋਂ ਬਾਹਰ, ਏਥੋਂ ਤਕ ਕਿ ਬਰ੍ਹਮਾ ਵਿਚ ਵੀ, ਜਲਾਵਤਨ ਕਰ ਦਿੱਤੇ ਗਏ ਸਨ। ਉਨ੍ਹਾਂ ਦੇ ਨਾਂ ਇਹ ਹਨ- ਦੀਵਾਨ ਮੂਲ ਰਾਜ; ਅਟਾਰੀ ਨੇੜੇ ਰਣਗੜ੍ਹ ਦਾ ਸਰਦਾਰ ਨਰਾਇਣ ਸਿੰਘ; ਰਾਜਾ ਪ੍ਰਮੋਦ ਚੰਦਰ ਕਟੋਚ (ਕਾਂਗੜੇ ਦੇ ਰਾਜਾ ਸੰਸਾਰ ਚੰਦ ਦਾ ਪੋਤਰਾ); ਦਾਤਾਰਪੁਰ ਦਾ ਰਾਜਾ ਜਗਤ ਚੰਦ ਤੇ ਉਸਦਾ ਪੁੱਤਰ ਦੇਵੀ ਸਿੰਘ; ਜਾਸਵਾਂ ਦੂਨ ਦਾ ਰਾਜਾ ਉਮੈਦ ਸਿੰਘ ਤੇ ਉਹਦਾ ਪੁੱਤਰ; ਰਾਮ ਸਿੰਘ ਨੂਰਪੁਰੀਆ (ਵਜ਼ੀਰ); ਊਨਾ ਦੇ ਬੇਦੀ ਬਿਕਰਮ ਸਿੰਘ ਤੇ ਅੱਛਰ ਸਿੰਘ; ਸ੍ਰ. ਚਤਰ ਸਿੰਘ ਅਟਾਰੀਵਾਲਾ ਤੇ ਉਸਦੇ ਤਿੰਨ ਪੁੱਤਰ- ਰਾਜਾ ਸ਼ੇਰ ਸਿੰਘ, ਸ੍ਰ. ਗੁਲਾਬ ਸਿੰਘ ਤੇ ਬਿਸ਼ਨ ਸਿੰਘ; ਸਰਦਾਰ ਸੂਰਤ ਸਿੰਘ ਮਜੀਠੀਆ; ਸਰਦਾਰ ਲਾਲ ਸਿੰਘ ਤੇ ਸ੍ਰ. ਮਹਿਤਾਬ ਸਿੰਘ ਮੋਰਾਰੀਆ; ਦੀਵਾਨ ਹਾਕਿਮ ਰਾਏ ਤੇ ਉਹਦੇ ਦੋ ਪੁੱਤਰ- ਕਿਸ਼ਨ ਕੁਮਾਰ ਅਤੇ ਅਰਜਨ ਸਿੰਘ।...

3. ਸ੍ਰ. ਸੁਰਜੀਤ ਸਿੰਘ ਮਜੀਠੀਆਂ ਦਾ ਦਾਦਾ ਰਾਜਾ ਸੂਰਤ ਸਿੰਘ ਮਜੀਠੀਆ (1816-1880) ਭਾਈ ਮਹਾਰਾਜ ਸਿੰਘ ਦਾ ਸ਼ਰਧਾਵਾਨ ਚੇਲਾ ਸੀ ਤੇ ਉਹ ਦੂਜੇ ਐਂਗਲੋ-ਸਿੱਖ ਯੁੱਧ (1848-49) ਵਿਚ ਬੜੀ ਬਹਾਦਰੀ ਸਹਿਤ ਅੰਗਰੇਜ਼ਾਂ ਦੇ ਵਿਰੁੱਧ ਲੜਿਆ ਸੀ। ਉਸ ਦੀਆਂ ਜ਼ਮੀਨਾਂ ਦੀ 30,000 ਰੁਪਏ ਸਲਾਨਾ ਦੀ ਜਗੀਰ ਤੇ ਜਾਇਦਾਦ ਅੰਗਰੇਜ਼ਾਂ ਨੇ ਜ਼ਬਤ ਕਰ ਲਈ ਸੀ ਤੇ ਉਸਨੂੰ, ਸੰਨ 1850 ਈ. ਵਿਚ ਦੋ ਵਿਧਵਾ ਮਾਤਾਵਾਂ ਤੇ ਇਕ ਭੈਣ ਸਹਿਤ, ਰਾਜਸੀ ਕੈਦੀ ਬਣਾ ਕੇ, ਕੇਵਲ 300 ਰੁਪਏ ਮਹੀਨਾ ਦੇ ਭੱਤੇ ਉਤੇ ਬਨਾਰਸ ਵਿਚ ਰੱਖਿਆ ਗਿਆ ਸੀ। ਸੰਨ 1864 ਵਿਚ ਉਸਨੂੰ ਪੰਜਾਬ ਵਾਪਸ ਆਉਣ ਦਿੱਤਾ ਗਿਆ ਪਰੰਤੂ ਉਸਦੀ ਜਗੀਰ ਤੇ ਜਾਇਦਾਦ ਵਾਪਸ ਨਾ ਕੀਤੀ ਗਈ।...

4. ਕੂਕਾ ਸਿੱਖ ਸੰਪ੍ਰਦਾਏ ਦੇ ਗੁਰੂ ਰਾਮ ਸਿੰਘ ਵਿਰੁੱਧ ਸਿੱਖ ਸਰਦਾਰਾਂ ਅਤੇ ਪਟਿਆਲਾ ਦੇ ਮਹਾਰਾਜਾ ਮਹਿੰਦਰ ਸਿੰਘ ਵੱਲੋਂ ਲਿਖੇ ਗਏ ਸਿਮ੍ਰਤੀ-ਪੱਤਰ (ਮੈਮਰੰਡਮ) ਉਪਰ ਦਸਤਖ਼ਤ ਕਰਨੋਂ ਰਾਜਾ ਸੂਰਤ ਸਿੰਘ ਮਜੀਠੀਆ ਨੇ ਇਨਕਾਰ ਕਰ ਦਿੱਤਾ ਸੀ। ਉਸਦੀ ਪ੍ਰਸਿੱਧ ਤਲਵਾਰ ਜਿਸ ਨਾਲ ਉਸ ਨੇ ਚਿਲਿਆਂਵਾਲਾ ਦੀ ਲੜਾਈ (1849) ਵਿਚ ਪੰਜ ਬਰਤਾਨਵੀ ਤੋਪਚੀਆਂ ਦਾ ਕਤਲ ਕੀਤਾ ਸੀ, ਉਸਦੇ ਪੋਤਰੇ ਸਰਦਾਰ ਸੁਰਜੀਤ ਸਿੰਘ ਮਜੀਠੀਆ ਪਾਸ ਪਟਿਆਲਾ ਵਿਖੇ ਸੁਰੱਖਿਅਤ ਪਈ ਹੋਈ ਹੈ।

**(21-2-1990)**



. Sri Satguru Jagjit Singh Ji eLibrary NamdhariElibrary@gmail.com .

– ਤਜਿੰਦਰ ਸਿੰਘ

# ਪਛਮੀ ਮੁਲਕਾਂ ਦੀ ਬੇਵਫ਼ਾਈ ਦੀ ਭੇਟ ਚੜ੍ਹਿਆ ਯੂਕ੍ਰੇਨ

ਯੂਕ੍ਰੇਨ ਦੀ ਚਾਰ ਕਰੋੜ ਦੀ ਆਬਾਦੀ ਇਸ ਜੰਗ ਦੇ ਹਾਲਾਤ ਵਿਚ ਔਖੇ ਸਾਹ ਲੈ ਰਹੀ ਹੈ। ਲਗਭਗ ਅੱਧਾ ਕਰੋੜ ਵਸੋਂ ਸਰਹੱਦੋਂ ਪਾਰ ਅਸਹਾਈ ਹਾਲਾਤ ਵਿਚ ਗਵਾਂਢੀ ਮੁਲਕਾਂ 'ਚ ਵਿਚਰ ਰਹੀ ਹੈ। ਯੂਕ੍ਰੇਨ ਦੇ ਦਾਨਿਸ਼ਮੰਦ ਸਿਆਸਤਦਾਨ ਹਾਲਾਤ ਨੂੰ ਸਮਝਣ 'ਚ ਬਿਲਕੁਲ ਅਸਫਲ ਰਹੇ ਤੇ ਇਕ ਝੂਠੀ ਜਮੂਹਰੀਅਤ ਦੀ ਬਰਕਰਾਰੀ ਖਾਤਰ ਸਾਰਾ ਮੁਲਕ ਤੇ ਮਾਸੂਮ ਲੋਕਾਂ ਦੀਆਂ ਜ਼ਿੰਦਗੀਆਂ ਨੂੰ ਦਾਅ 'ਤੇ ਲਗਾ ਦਿਤ ਗਿਆ। ਤਾਰੀਖ਼ ਇਸ ਗੱਲ ਦੀ ਗਵਾਹ ਹੈ ਕਿ ਮਗਰਬੀ (ਪਛਮੀ) ਮੁਲਕ ਅਪਣੇ ਨਿੱਜੀ ਮੁਫ਼ਾਦ ਹਮੇਸ਼ਾ ਸਾਹਮਣੇ ਰਖਦੇ ਹਨ। ਇਸ ਸਾਰੇ ਬ੍ਰਿਤਾਂਤ 'ਚ ਛੇਤੀ ਹੀ ਅਮਰੀਕੀ, ਬਰਤਾਨਵੀ ਤੇ ਫ਼ਰਾਂਸ ਦੀਆਂ ਬਹੁ-ਕੌਮੀ ਗਕੰਪਨੀਆਂ ਯੂਕ੍ਰੇਨ 'ਚ ਮੁੜ ਉਸਾਰੀ ਦੇ ਵੱਡੇ ਪ੍ਰੋਜੈਕਟਾਂ ਤੇ ਕੰਮ ਕਰਦੀਆਂ ਨਜ਼ਰ ਆਉਣਗੀਆ। ਇਰਾਕ ਉਤੇ ਜੈਵਿਕ ਹਥਿਆਰਾਂ ਦੇ ਜ਼ਖ਼ੀਰੇ ਦੇ ਖ਼ਦਸ਼ਿਆਂ 'ਤੇ ਅਧਾਰਤ ਮਿੱਤਰ ਦੇਸ਼ ਜੋ ਕਿ 'ਚਲਾਕ ਲੂੰਬੜਾਂ ਦਾ ਝੁੰਡ' ਹੈ, ਨੇ ਇਕੱਠੇ ਹੋ ਕੇ ਹਮਲਾ ਕੀਤਾ। ਇਰਾਕ ਦੇ ਸੱਭ ਤੋਂ ਸਸਤੇ ਤੇ ਵਧੀਆ ਤੇਲ ਅਤੇ ਗੈਸ ਦੇ ਭੰਡਾਰਾਂ 'ਤੇ ਕਾਬਜ਼ ਹੋ ਕੇ ਮਾਲਕ ਬਣ ਬੈਠੇ। ਇਹ ਮੁਲਕ ਇਰਾਨ ਉਤੇ ਪਾਬੰਦੀਆਂ ਲਗਾ ਕੇ ਸਾਰੇ ਮੱਧ ਏਸ਼ੀਆਂ ਦੇ ਤੇਲ ਭੰਡਾਰਾਂ ਦੇ ਸੂਪਰਸਤ ਬਣ ਗਏ ਹਨ। ਇਰਾਨ, ਯਮਨ, ਸੀਰੀਆ, ਲੀਬੀਆ ਅਤੇ ਮਿਸਰ ਮੁਲਕਾਂ ਦੇ ਹਾਲਾਤ ਹੱਦੋਂ ਵੱਧ ਖ਼ਰਾਬ ਹਨ। ਕੁਰਦਿਸਤਾਨ  ਨਾਲ ਕੀਤੇ ਵਾਅਦੇ ਭੁੱਲਾ ਦਿਤੇ ਗਏ। ਲੱਖਾਂ ਦੀ ਗਿਣਤੀ 'ਚ ਗੈਰ ਮੁਲਕੀ ਵਸੋਂ ਦੇ ਰੂਪ 'ਚ ਇਨ੍ਹਾਂ ਮੁਲਕਾਂ ਦੇ ਗਰੀਬ ਬਾਸ਼ਿੰਦੇ ਦਰਬ-ਦਰ ਭਟਕ ਰਹੇ ਹਨ। ਯੂਰਪੀਅਨ ਸੰਘ ਦੀ ਨੈਤਿਕਤਾ ਦੀਆਂ ਜ਼ੰਜੀਰਾਂ ਤੇ ਅਜ਼ਾਦ ਹੋ ਕੇ ਬਰਤਾਨੀਆਂ 'ਭੇੜੀਆ' ਬਣ ਕੇ ਤਰੱਕੀਯਾਫ਼ਤਾ ਮੁਲਕਾਂ 'ਚ ਤਜਾਰਤੀ ਸਾਮਰਾਜਵਾਦ ਦੀ ਮੁੜ ਸਥਾਪਨਾ ਕਰ ਰਿਹਾ ਹੈ। ਮਤਲਬ-ਪ੍ਰਸਤ ਤੇ ਵਿਕਿਆ ਹੋਇਆ ਮੀਡੀਆ ਇਨ੍ਹਾਂ ਪਛਮੀ ਮੁਲਕਾਂ 'ਚ ਤਖ਼ਤ-ਨਸ਼ੀਨ ਸਰਕਾਰਾਂ ਦੇ ਹੱਕ ਵਿਚ ਪ੍ਰਚਾਰ ਕਰ ਕੇ ਰਾਇਸ਼ੁਮਾਰੀ ਸਦਕਾ ਕੁਲੀਨ ਵਰਗ ਨੂੰ ਮਿਲਾ ਕੇ ਵੱਡੇ ਫ਼ੈਸਲੇ ਲੈ ਲੈਂਦੇ ਹਨ।

ਇਤਿਹਾਸ ਗਹੁ ਨਾਲ ਵਾਚੀਏ ਤਾਂ ਅਮਰੀਕਾ 1945 ਤੋਂ 1952 ਤਕ ਜਾਪਾਨ ਦੇ ਟਾਪੂਆਂ 'ਤੇ ਕਾਬਜ਼ ਰਿਹਾ। ਜਾਪਾਨ 'ਤੇ ਨਵਾਂ ਸੰਵਿਧਾਨ ਥੋਪਿਆ ਗਿਆ। ਸਕੂਲਾਂ-ਕਾਲਜਾਂ ਦੀਆਂ ਕਿਤਾਬਾਂ 'ਚ ਜਾਪਾਨ ਨੂੰ ਮਾੜਾ ਤੇ ਅਮਰੀਕਾ ਹੱਥੋਂ ਮਿਲੀ 'ਐਟਮੀ ਸਜ਼ਾ' ਨੂੰ ਜਾਇਜ਼ ਦਸਿਆ ਗਿਆ। ਸੰਸਾਰ ਭਰ 'ਚ ਕਿਸੇ ਵੀ ਮੁਲਕ 'ਚ ਅਮਰੀਕਾ ਨੂੰ ਜਾਬਰ ਹਮਲਾਵਰ ਦੀ ਥਾਂ ਜਾਂਬਾਜ਼ ਲੜਾਕੂ ਮੁਲਕ ਦਰਸਾਇਆ ਗਿਆ। ਵੈਨੇਜ਼ੁਇਲਾ ਦੀ ਤਰਸਯੋਗ ਹਾਲਤ ਉਸ ਦੇ ਤੇਲ ਦੇ ਉਤਪਾਦਾਂ ਉਤੇ ਵਾਪਰੀ ਪਛਮੀ ਮੁਲਕਾਂ ਦੀ ਆਪਸੀ ਖਿੱਚ ਧੂਹ ਹੈ। 'ਮਾਸ ਦੀ ਬੋਟੀ' ਲਈ ਲੜਦੇ ਕੂਕਰਾਂ ਦੀ ਤਰ੍ਹਾਂ ਇਹ ਪਛਮੀ ਮੁਲਕ ਕਿਸੇ ਵੀ ਹੱਦ ਤਕ ਜਾਂਦੇ ਹਨ ਅਤੇ ਤਾ-ਉਮਰ ਆਪਸ 'ਚ ਲੜਦੇ ਰਹੇ ਹਨ। ਪਹਿਲੀ ਤੇ ਦੂਜੀ ਆਲਮੀ ਜੰਗਾਂ ਯੂਰਪ 'ਚ ਹੀ ਸਾਜ਼ਸ਼ਾਂ ਰਚੀਆਂ ਤੇ ਖੇਡੀਆਂ ਗਈਆਂ। ਬਲਕਾਨ ਮੁਲਕਾਂ 'ਚ ਮੁਸਲਮਾਨਾਂ ਤੇ ਅਕਹਿ ਤੇ ਅਸਿਹ ਜ਼ੁਲਮ ਢਾਹੇ ਗਏ। ਨਾਟੋ ਨੇ ਖ਼ਤਰਨਾਕ ਹਵਾਈ ਬੰਬਾਰੀ ਕੀਤੀ। ਹਥਿਆਰਾਂ ਨੂੰ ਆਮ ਲੋਕਾਂ ਉਤੇ 'ਅੰਜਾਮ' ਵੇਖਣ ਲਈ ਅਜ਼ਮਾਇਆ ਗਿਆ। ਇਰਾਕ ਤੇ ਅਫ਼ਗਾਨਿਸਤਾਨ 'ਚ ਸੈਨਿਕ ਵਧੀਕੀਆਂ ਨੂੰ ਵੀ ਬੇਸ਼ਰਮੀ ਨਾਲ ਕਬੂਲਿਆ ਗਿਆ। ਇਹੀ ਕਾਰਾ ਪਹਿਲਾਂ ਵੀਅਤਨਾਮ ਦੀ ਲੰਮੀ ਜੰਗ (1954-75) 'ਚ ਵੇਖਿਆ ਗਿਆ। ਯੂਕ੍ਰੇਨ ਦੀ ਰੂਸ ਨਾਲ ਆਤਮਘਾਤੀ ਲੜਾਈ ਨਾਟੋ ਮੈਂਬਰ ਬਣਨ ਤੇ ਅਮਰੀਕਾ ਦੀ ਦੋਸਤੀ ਪਾਲਣ ਦੀ ਨਿਸ਼ਾਨੀ ਹੈ। ਆਮ ਨਾਗਰਿਕਾਂ ਹੱਥ ਹਥਿਆਰ ਵੰਡਣਾ ਤੇ ਲੜਾਈ ਲਈ ਵੰਗਾਰਨਾ ਇਕ ਬਦਨੀਯਤੀ ਤਹਿਤ ਚੁਕਿਆ ਗਿਆ ਕਦਮ ਹੈ।

ਵਿਕਟਰ ਜ਼ੇਲੈਂਸਕੀ ਭਾਵੇਂ ਨਿਡਰ ਨੇਤਾ ਵਜੋਂ ਉਭਰਿਆ ਹੋਵੇ ਪਰ ਇਕ ਸਿਆਸਤਦਾਨ ਵਜੋਂ ਬਿਲਕੁਲ ਸਿਫ਼ਰ ਜਾਪ ਰਿਹਾ ਹੈ। ਅਪਣੀਆਂ ਵੀਡੀਓ ਜਾਰੀ ਕਰ ਕੇ ਨਿੱਤ ਨਵੇਂ ਸੁਰ ਤੇ ਵਿਰਲਾਪ ਵਿਖਾ ਕੇ ਨਾਟੋ ਗੁੱਟ ਤੋਂ ਹਵਾਈ ਸੈਨਾ ਦੀ ਮਦਦ ਮੰਗ ਰਿਹਾ ਹੈ। ਹਥਿਆਰ ਭਾਵੇਂ ਸਾਰੇ ਹੀ ਭੇਜਣ ਨੂੰ ਤਿਆਰ ਹਨ ਪਰ ਮੋਢੇ ਨਾਲ ਮੋਢਾ ਲਾ ਲੜਨ ਨੂੰ ਕੋਈ ਵੀ ਨਜ਼ਰ ਨਹੀਂ ਆਉਂਦਾ। ਸੰਨ 1962 ਦੇ ਭਾਰਤ ਚੀਨ ਯੁੱਧ ਦੌਰਾਨ ਨਹਿਰੂ ਦਾ ਹਾਲ ਵੀ ਲੱਗਭਗ ਜੇਲੈਂਸਕੀ ਵਰਗਾ ਹੀ ਸੀ। ਨਹਿਰੂ ਨੇ ਉਸ ਸਮੇਂ ਦੇ ਅਮਰੀਕੀ ਸਦਰ ਜੌਹਨ-ਐਫ਼ ਕਨੈਡੀ ਸਾਹਮਣੇ ਬਥੇਰਾ ਰੋਣਾ-ਪਿਟਣਾ ਕੀਤਾ ਪਰ ਅਮਰੀਕਾ ਦੁਆਰਾ ਉਸ ਦੇ ਮੂਹਰੇ ਵੱਡੀਆਂ ਸ਼ਰਤਾਂ ਸਾਹਮਣੇ ਰਖੀਆਂ ਗਈਆਂ, ਜੋ ਪੂਰੀਆਂ ਕਰਨੀਆਂ ਮੁਸ਼ਕਲ ਸਨ। ਸਾਲ 1971 'ਚ ਸੋਵੀਅਤ ਸੰਘ ਨਾਲ 20 ਸਾਲਾਂ ਦੀ ਦੋਸਤੀ ਕਾਇਮ ਕਰ, ਇੰਦਰਾ ਨੇ ਪਛਮੀ ਮੌਕਾ-ਪ੍ਰਸਤੀ ਤੇ ਚੋਟ ਕਰਦਿਆਂ ਬੰਗਲਾਦੇਸ਼ ਬਣਾਇਆ। ਐਨ.ਡੀ.ਏ -1 ਨੇ ਸੰਨ 2000 'ਚ ਅਤੇ ਐਨ.ਡੀ.ਏ-2 ਨੇ 2016, 2018 ਤੇ 2020 'ਚ ਚਾਰ ਫ਼ੌਜੀ ਸਮਝੌਤੇ ਕਰ ਕੇ ਅਮਰੀਕਾ ਨਾਲ ਦੋਸਤੀ ਪਾ, ਰੂਸ-ਚੀਨ ਨਾਲ ਵੱਡੀ ਵਿੱਥ ਪਾ ਲਈ ਹੈ। ਯੂਕ੍ਰੇਨ ਵਰਗੇ ਹਾਲਾਤ ਹਿੰਦ ਮਹਾਂਸਾਗਰ ਜਾਂ ਅਸਲ ਕੰਟਰੋਲ ਰੇਖਾ ਉਤੇ ਕਦੀ ਵੀ ਬਣਨ ਦਾ ਖ਼ਾਦਸ਼ਾ ਹਮੇਸ਼ਾ ਬਣਿਆ ਰਹੇਗਾ। ਇਕ ਤਰਫ਼ਾ ਹਮਲਿਆਂ ਦੀ ਮਾਰ ਅਸੀ ਪਹਿਲਾਂ ਹੀ ਝੱਲ ਚੁੱਕੇ ਹਾਂ। ਹਿੰਦੋਸਤਾਨ ਦੀਆਂ  ਤਜਾਰਤੀ ਸਿਆਸੀ ਪਾਰਟੀਆਂ ਨੂੰ ਪਛਮੀ ਮੌਕਾ-ਪ੍ਰਸਤੀ ਪ੍ਰਤੀ ਸੁਚੇਤ ਰਹਿਣ ਦੀ ਜ਼ਰੂਰਤ ਹੈ। ਇਹ ਇਕ ਕੌੜਾ ਸੱਚ ਹੈ ਕਿ ਹਥਿਆਰ ਬਣਾਉਣ ਤੇ ਵੇਚਣ ਵਾਲੀਆਂ ਵੱਡੀਆ ਕੰਪਨੀਆਂ ਮੋਟੇ ਫ਼ੰਡ ਦੇ ਕੇ ਸਿਆਸੀ ਪਾਰਟੀਆਂ ਨੂੰ ਜਿਤਾਉਂਦੀਆਂ ਹਨ। ਇਸ ਦੇ ਇਵਜ਼ ਵਿਚ ਸੰਸਾਰ ਭਰ 'ਚ ਜੰਗ ਦੇ ਹਾਲਾਤ ਪੈਦਾ ਕੀਤੇ ਜਾਂਦੇ ਹਨ ਤੇ ਸਾਜ਼ੋ-ਸਮਾਨ ਵੇਚਿਆ ਜਾਂਦਾ ਹੈ। ਨਾਟੋ ਦੇ ਹੀ ਮੈਂਬਰ ਮੁਲਕਾਂ ਨੂੰ ਸ਼ਰਤਾਂ ਮੁਤਾਬਕ ਅਪਣੇ ਕੁਲ ਘਰੇਲੂ ਉਤਪਾਦ ਜਾਂ ਜੀਡੀਪੀ ਦੇ ਦੋ ਫ਼ੀ ਸਦੀ ਦੇ ਬਰਾਬਰ ਰਖਿਆ ਖਾਤਰ ਹਥਿਆਰ ਖ਼ਰੀਦਣੇ ਜ਼ਰੂਰੀ ਹਨ। ਹਥਿਆਰ ਲਾਬੀ ਚਲਾਉਣ ਵਾਲੇ ਵੱਡੇ ਸਰਮਾਏਦਾਰ ਹੀ ਅੰਤ 'ਚ ਫ਼ਾਇਦੇ 'ਚ ਰਹਿੰਦੇ ਹਨ। ਵਿਕਟਰ ਜੈਲੈਂਸਕੀ ਪਛਮੀ ਮੁਲਕਾਂ ਦੀ ਕਠਪੁਤਲੀ ਬਣ ਨਾਟੋ ਮੁਲਕ ਬਣਨ ਦਾ ਸੁਫ਼ਨਾ ਵੇਖਣ ਲੱਗਾ ਤੇ ਅੱਜ ਹਲਾਤ ਇਹ ਬਣ ਗਏ ਹਨ ਕਿ ਇਹ ਸੀਰੀਆ ਦੇ ਬਸ਼ਰ ਅਲ ਅਸਦ ਵਾਂਗ ਇਕ ਛੋਟੇ ਜਿਹੇ ਟੁਕੜੇ 'ਤੇ ਰਾਜ ਕਰਨ ਜੋਗਾ ਰਹਿ ਜਾਵੇਗਾ। ਭਰ ਗਰਮੀ ਦੀ ਰੁੱਤ 'ਚ ਯੁੱਧ ਚੱਲਣ ਦੀ ਸੰਭਾਵਨਾ ਬਣੀ ਹੋਈ ਹੈ ਤੇ ਰੂਸ ਦਾ ਟ੍ਰਾਂਸਨੀਸਟ੍ਰੀਆ ਤਕ ਵਿਸਥਾਰ ਲਾਜ਼ਮੀ ਹੈ।

ਯੂਕ੍ਰੇਨ-ਰੂਸ ਦਰਮਿਆਨ ਜੰਗ ਖ਼ਤਮ ਹੋਣ ਦੇ ਕੇਵਲ ਤਿੰਨ ਹੀ ਰਾਹ ਹਨ। ਪਹਿਲਾ ਇਹ ਕਿ ਜ਼ੈਲੈਂਸਕੀ ਮਾਰਿਆ ਜਾਵੇ ਤੇ ਦਾਰ-ਉਲ-ਉਲੂਮ (ਰਾਜਧਾਨੀ) 'ਕੀਲ' ਰੂਸੀਆਂ ਦੇ ਹੱਥ ਆ ਜਾਵੇ। ਨਵਾਂ ਸਦਰ ਚੁਣ ਕੇ ਚੋਣਾਂ ਦੀ ਤਰੀਕ ਮੁਕਰਰ ਕਰ ਕੇ ਹਾਲਾਤ ਆਮ ਵਰਗੇ ਕੀਤੇ ਜਾਣ ਪਰ ਇਸ ਦੇ ਆਸਾਰ ਘੱਟ ਹਨ। ਦੂਸਰਾ ਇਹ ਕਿ ਯੂਕ੍ਰੇਨ ਰੂਸ ਦੀਆਂ ਸਰਤਾਂ ਮੰਨ ਨਾਟੋ ਮੁਲਕ ਬਣਨ ਦਾ ਖ਼ਿਆਲ ਛੱਡ ਦੇਵੇ ਤੇ ਲੋਹਾਂਤਸਕ ਤੇ ਡੌਂਟੇਸਕ ਨੂੰ ਖ਼ੁਦ ਮੁਖਤਿਆਰ ਮੁਲਕ ਮੰਨਣ ਦੇ ਨਾਲ ਕ੍ਰੀਮੀਆ ਨੂੰ ਰੂਸ ਦਾ ਅਟੁੱਟ ਅੰਗ ਮੰਨ ਲਵੇ। ਤੀਜਾ ਇਹ ਕਿ ਪਛਮੀ ਮੁਲਕਾਂ ਦੀ ਸੈਨਿਕ ਸਮਗਰੀ ਦੀ ਮਦਦ

**(ਬਾਕੀ ਸਫਾ 12 'ਤੇ)**



. Sri Satguru Jagjit Singh Ji eLibrary NamdhariElibrary@gmail.com .

# ਕਾਵਿ-ਸੰਗ੍ਰਹਿ 'ਤੇ ਮੁੰਦਾਵਣੀ ਬੋਲ ਪਈ' ਰਿਲੀਜ਼



**ਨਵੀਂ ਦਿੱਲੀ:** ਪੰਜਾਬੀ ਦੇ ਚਰਚਿਤ ਸ਼ਾਇਰ ਅਮਰਜੀਤ ਸਿੰਘ 'ਅਮਰ' ਦਾ ਪੰਜਵਾਂ ਕਾਵਿ-ਸੰਗ੍ਰਹਿ 'ਤੇ ਮੁੰਦਾਵਣੀ ਬੋਲ ਪਈ' ਪੱਛਮੀ ਦਿੱਲੀ ਦੇ ਜਨਕ ਪੁਰੀ ਕਲੱਬ ਦੇ ਚਾਈਨੀਜ਼ ਹਾਲ ਵਿੱਚ ਰਿਲੀਜ਼ ਕੀਤਾ ਗਿਆ। ਦਿੱਲੀ ਯੂਨੀਵਰਸਿਟੀ ਤੋਂ ਸ੍ਰੀ ਗੁਰੂ ਤੇਗ਼ ਬਹਾਦਰ ਖ਼ਾਲਸਾ ਕਾਲਜ ਦੇ ਪ੍ਰਿੰਸੀਪਲ (ਪ੍ਰੋ.) ਜਸਵਿੰਦਰ ਸਿੰਘ ਨੇ ਸਮਾਗਮ ਵਿੱਚ ਮੁੱਖ ਮਹਿਮਾਨ ਅਤੇ ਮਾਤਾ ਸੁੰਦਰੀ ਕਾਲਜ ਦੇ ਪ੍ਰਿੰਸੀਪਲ (ਪ੍ਰੋ.) ਹਰਪ੍ਰੀਤ ਕੌਰ ਨੇ ਵਿਸ਼ੇਸ਼ ਮਹਿਮਾਨ ਵਜੋਂ ਸ਼ਿਰਕਤ ਕੀਤੀ। ਪ੍ਰਸਿੱਧ ਸਿੱਖਿਆ ਸ਼ਾਸਤਰੀ ਪ੍ਰੋ. ਹਰਮੋਹਿੰਦਰ ਸਿੰਘ ਨੇ ਵਿਸ਼ੇਸ਼ ਮਹਿਮਾਨ ਵਜੋਂ ਮੰਚ ਸਾਂਝਾ ਕੀਤਾ। ਕੇਂਦਰੀ ਪੰਜਾਬੀ ਸਾਹਿਤ ਸੰਮੇਲਨ, ਦਿੱਲੀ ਦੇ ਪ੍ਰਧਾਨ ਪ੍ਰੋ. ਮਨਜੀਤ ਸਿੰਘ (ਸਾਬਕਾ ਮੁਖੀ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ) ਨੇ, ਮੰਚ ਸੰਚਾਲਨ ਦੀ ਭੂਮਿਕਾ ਬਾਖੂਬੀ ਨਿਭਾਈ। ਆਰੰਭ ਵਿਚ ਪ੍ਰੋ. ਮਨਜੀਤ ਸਿੰਘ ਨੇ ਅਮਰਜੀਤ ਸਿੰਘ 'ਅਮਰ' ਹੁਰਾਂ ਦੇ ਪੰਜਾਬੀ ਸਾਹਿਤ ਨੂੰ ਦਿੱਤੇ ਯੋਗਦਾਨ ਉਪਰ ਨਿੱਠਕੇ ਚਰਚਾ ਕਰਦਿਆਂ ਪ੍ਰਕਾਸ਼ਮਾਨ ਹੋਣ ਵਾਲੇ ਕਾਵਿ-ਸੰਗ੍ਰਹਿ ਦੇ ਸਿਰਲੇਖ ਉਪਰ, ਬਹੁਤ ਹੀ ਅਰਥ ਭਰਪੂਰ ਟਿੱਪਣੀਆਂ ਕੀਤੀਆਂ। ਪ੍ਰਿੰ. ਜਸਵਿੰਦਰ ਸਿੰਘ ਸਮਾਗਮ ਦੇ ਪ੍ਰਬੰਧਕਾਂ ਦੀ ਖ਼ੂਬ ਤਾਰੀਫ਼ ਕੀਤੀ ਅਤੇ ਇਸ ਕਾਵਿ-ਸੰਗ੍ਰਹਿ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ। ਪ੍ਰਿੰ. ਹਰਪ੍ਰੀਤ ਕੌਰ ਨੇ ਜਿੱਥੇ ਕਾਵਿ-ਸੰਗ੍ਰਹਿ ਵਿਚਲੀਆਂ ਹੋਰ ਨਜ਼ਮਾਂ ਬਾਰੇ ਟਿੱਪਣੀ ਕੀਤੀ, ਉੱਥੇ ਮਾਤਾ ਸੁੰਦਰੀ ਜੀ ਉਪਰ ਲਿਖੀ ਹੋਈ ਕਵਿਤਾ ਦੇ ਭਿੰਨ ਭਿੰਨ ਅਰਥ ਪਾਸਾਰਾਂ ਉਪਰ ਰੌਸ਼ਨੀ ਪਾਈ। ਪ੍ਰੋ. ਹਰਮੋਹਿੰਦਰ ਸਿੰਘ ਨੇ 'ਅਮਰ' ਦੀ ਸ਼ਾਇਰੀ ਦੇ ਮਹੱਤਵ ਤੇ ਸਾਰਥਕਤਾ ਉਪਰ ਟਿੱਪਣੀਆਂ ਕੀਤੀਆਂ। ਇਸ ਮੌਕੇ ਸ਼ਾਇਰ ਜਸਵੰਤ ਸਿੰਘ ਸੇਖਵਾਂ ਨੇ ਆਪਣਾ ਨਵਾਂ ਕਾਵਿ-ਸੰਗ੍ਰਹਿ 'ਸਿੱਖੀ ਦਾ ਜਲੌਅ' ਅਤੇ ਸ਼ਾਇਰਾ ਤਰਵਿੰਦਰ ਕੌਰ ਨੇ ਆਪਣੀ ਕਾਵਿ-ਪੁਸਤਕ 'ਸੁਣ ਸਖੀਏ', ਆਏ ਮਹਿਮਾਨਾਂ ਨੂੰ ਭੇਟ ਕੀਤੀਆਂ। ਇਸ ਮੌਕੇ ਸ਼ਾਇਰ ਰਜਿੰਦਰ ਬਿਆਲਾ, ਪੱਤਰਕਾਰ ਜਨਾਬ ਸਰਵ ਸ਼ਕਤੀਮਾਨ, ਡਾ. ਹਰਬੰਸ ਸਿੰਘ, ਡਾ. ਰਾਜਵੰਤ ਕੌਰ 'ਰਾਜ', ਜਗਜੀਤ ਕੌਰ ਭੋਲੀ, ਕੈਪਟਨ ਦੇਵ ਸਹੋਤਾ, ਜਤਿੰਦਰ ਸਿੰਘ ਸੇਠੀ, ਮਨਜੀਤ ਸਿੰਘ (ਅੰਤਰ-ਰਾਸ਼ਟਰੀ ਤਬਲਾ ਮਾਸਟਰ', ਗੁਰਦੀਪ ਸਿੰਘ, ਦੁਬੱਈ ਤੋਂ ਪਰਮਜੀਤ ਕੌਰ ਤੇ ਪੂਨਮ ਕੌਰ, ਪ੍ਰਕਾਸ਼ਕ ਬਲਬੀਰ ਸਿੰਘ (ਮਨਪ੍ਰੀਤ ਪ੍ਰਕਾਸ਼ਨ) ਹਾਜ਼ਰ ਸਨ।

# ਸੀਤਲਵਾੜ ਜ਼ੁਬੈਰ ਤੇ ਹੋਰ ਬੁਧੀਜੀਵੀਆਂ ਦੇ ਹੱਕ 'ਚ ਡਟੀਆਂ ਜਥੇਬੰਦੀਆਂ

ਗੁਜਰਾਤ ਦੇ ਅਤਿਵਾਦ ਵਿਰੋਧੀ ਦਸਤੇ ਵੱਲੋਂ ਸਮਾਜਿਕ ਕਾਰਕੁਨ ਤੀਸਤਾ ਸੀਤਲਵਾੜ ਦੀ ਗ੍ਰਿਫ਼ਤਾਰੀ ਖ਼ਿਲਾਫ਼ ਤਕਰੀਬਨ 300 ਪ੍ਰਦਰਸ਼ਨਕਾਰੀਆਂ ਨੇ ਜੰਤਰ ਮੰਤਰ 'ਤੇ ਧਰਨਾ ਦਿੱਤਾ। ਵਿਦਿਆਰਥੀਆਂ, ਅਧਿਆਪਕਾਂ, ਕਾਰਕੁਨਾਂ ਤੇ ਸਿਵਲ ਸੁਸਾਇਟੀ ਦੇ ਮੈਂਬਰਾਂ ਨੇ ਸੀਤਲਵਾੜ ਦੀ ਗ੍ਰਿਫ਼ਤਾਰੀ ਨੂੰ 'ਪਹਿਲਾਂ ਤੋਂ ਨਿਰਧਾਰਤ ਯੋਜਨਾ' ਤਹਿਤ ਘੜੀ ਸਾਜ਼ਿਸ਼ ਤੇ ਹੋਰ ਕਾਰਕੁਨਾਂ ਨੂੰ 'ਚੁੱਪ' ਕਰਾਉਣ ਦੀ ਕੋਸ਼ਿਸ਼ ਕਰਾਰ ਦਿੱਤਾ। ਇਸ ਧਰਨੇ ਵਿੱਚ ਕਾਂਗਰਸੀ ਆਗੂ ਜੈਰਾਮ ਰਮੇਸ਼ ਅਤੇ ਅਜੈ ਮਾਕਨ ਵੀ ਸ਼ਾਮਲ ਹੋਏ। ਸਮਾਜਿਕ ਕਾਰਕੁਨ ਸ਼ਬਨਮ ਹਾਸ਼ਮੀ ਨੇ ਕਿਹਾ ਕਿ ਇਹ ਇੱਕ ਯੋਜਨਾਬੱਧ ਸਾਜ਼ਿਸ਼ ਹੈ ਕਿਉਂਕਿ ਅਜਿਹਾ ਕੋਈ ਤਰੀਕਾ ਨਹੀਂ ਹੈ ਕਿ ਸੁਪਰੀਮ ਕੋਰਟ 25 ਜੂਨ ਨੂੰ ਫ਼ੈਸਲਾ ਸੁਣਾਏ ਅਤੇ ਉਸੇ ਦਿਨ ਐੱਫਆਈਆਰ ਦਰਜ ਕੀਤੀ ਗਈ ਤੇ ਤੀਸਤਾ ਸੀਤਲਵਾੜ ਨੂੰ ਗ੍ਰਿਫਤਾਰ ਕਰ ਲਿਆ ਗਿਆ। ਹਾਸ਼ਮੀ ਨੇ ਕਿਹਾ ਕਿ ਇਹ ਗ੍ਰਿਫ਼ਤਾਰੀ ਸਰਕਾਰ ਵਲੋਂ ਦੇਸ਼ ਦੇ ਹੋਰ ਸਮਾਜਿਕ ਕਾਰਕੁਨਾ ਨੂੰ 'ਚੁੱਪ'ਕਰਾਉਣ ਤੇ ਡਰਾਉਣ' ਦੀ ਕੋਸ਼ਿਸ਼ ਹੈ ਪਰ ਦੇਸ਼ ਡਰਨ ਵਾਲਾ ਨਹੀਂ ਹੈ। ਜੇਐਨਯੂ ਟੀਚਰਜ਼ ਐਸੋਸੀਏਸ਼ਨ ਨੇ ਸੀਤਲਵਾੜ ਦੀ ਰਿਹਾਈ ਦੀ ਮੰਗ ਕਰਦਿਆਂ ਕਿਹਾ ਕਿ ਉਨ੍ਹਾਂ ਖ਼ਿਲਾਫ਼ ਕੇ ਸ ਰੱਦ ਕੀਤਾ ਜਾਵੇ। ਆਲ ਇੰਡੀਆ ਸਟੂਡੈਂਟਸ ਐਸੋਸੀਏਸ਼ਨ ਦੇ ਪ੍ਰਧਾਨ ਐੱਨ ਸਾਈ ਬਾਲਾਜੀ ਨੇ ਇਨ੍ਹਾਂ ਗ੍ਰਿਫ਼ਤਾਰੀਆਂ 'ਤੇ ਸਵਾਲ ਚੁੱਕੇ।

ਪੱਛਮੀ ਬੰਗਾਲ ਦੀ ਮੁੱਖ ਮੰਤਰੀ ਮਮਤਾ ਬੈਨਰਜੀ ਨੇ ਆਲਟ ਨਿਊਜ਼ ਦੇ ਸਹਿਬਾਨੀ ਮੁਹੰਮਦ ਜ਼ੁਬੈਰ ਤੇ ਸਮਾਜਿਕ ਕਾਰਕੁਨ ਤੀਸਤਾ ਸੀਤਲਵਾੜ ਨੂੰ ਗ੍ਰਿਫਤਾਰ ਕੀਤੇ ਜਾਣ 'ਤੇ ਕੇਂਦਰ ਸਰਕਾਰ ਦੀ ਆਲੋਚਨਾ ਕਰਦਿਆਂ ਕਿਹਾ ਕਿ ਜੋ ਸੱਚ ਸਾਹਮਣੇ ਲਿਆਉਂਦੇ ਹਨ ਉਨ੍ਹਾਂ ਨੂੰ ਗ੍ਰਿਫ਼ਤਾਰ ਕੀਤਾ ਜਾ ਰਿਹਾ ਹੈ ਅਤੇ ਜੋ ਭਾਈਚਾਰਿਆਂ 'ਚ ਨਫਰਤ ਫੈਲਾਉਂਦੇ ਹਨ, ਉਹ ਆਜ਼ਾਦੀ ਨਾਲ ਘੁੰਮ ਰਹੇ ਹਨ। ਇਸੇ ਦੌਰਾਨ ਖੱਬੀਆਂ ਪਾਰਟੀਆਂ ਤੇ ਐਡੀਟਰਜ਼ ਗਿਲਡ ਨੇ ਵੀ ਜ਼ੁਬੈਰ ਤੇ ਸੀਤਲਵਾੜ ਨੂੰ ਰਿਹਾਅ ਕੀਤੇ ਜਾਣ ਦੀ ਮੰਗ ਕੀਤੀ ਹੈ। ਜਮਹੂਰੀ ਅਧਿਕਾਰ ਸਭਾ ਦੀ ਅਗਵਾਈ 'ਚ ਕਰੀਬ ਪੌਣੀ ਦਰਜਨ ਜਥੇਬੰਦੀਆਂ ਨੇ ਬਠਿੰਡੇ ਫਾਇਰ ਬ੍ਰਿਗੇਡ ਚੌਕ 'ਚ ਪ੍ਰਦਰਸ਼ਨ ਕੀਤਾ। ਇਸ ਦੌਰਾਨ ਪ੍ਰਦਰਸ਼ਨਕਾਰੀਆਂ ਨੇ ਕੇਂਦਰ 'ਤੇ ਸਰਕਾਰ ਵਿਰੋਧੀ ਆਵਾਜ਼ਾਂ ਨੂੰ ਜੇਲ੍ਹਾਂ ਵਿੱਚ ਡੱਕਣ ਦਾ ਦੋਸ਼ ਲਾਇਆ। ਉਨ੍ਹਾਂ ਮੰਗ ਕੀਤੀ ਕਿ ਜੇਲ੍ਹਾਂ 'ਚ ਬੰਦ ਬੁੱਧੀਜੀਵੀ, ਸੰਘਰਸ਼ਕਾਰੀ ਅਤੇ ਸੱਚ ਦੀ ਪਹਿਰੇਦਾਰੀ ਕਰਦੇ ਤਬਕੇ ਦੇ ਵਿਅਕਤੀਆਂ ਨੂੰ ਬਗੈਰ ਸ਼ਰਤ ਰਿਹਾਅ ਕੀਤਾ ਜਾਵੇ। ਇਹ ਮੁਜ਼ਾਹਰਾ ਬੁੱਧੀਜੀਵੀ ਸਟੇਨ ਸੁਆਮੀ ਨੂੰ ਸ਼ਰਧਾਂਜਲੀ ਭੇਟ ਕਰਨ ਨਾਲ ਸ਼ੁਰੂ ਹੋਇਆ। ਇਸ ਮੌਕੇ ਦਰਜਨਾਂ ਭਰਾਤਰੀ ਜਥੇਬੰਦੀਆਂ ਅਤੇ ਇਨਸਾਫ਼ ਪਸੰਦ ਲੋਕਾਂ ਨੇ ਇਨ੍ਹਾਂ ਬੁੱਧੀਜੀਵੀਆਂ ਦੀ ਰਿਹਾਈ ਲਈ ਸੜਕਾਂ 'ਤੇ ਆ ਕੇ ਰੋਸ ਵਿਖਾਵੇ ਕਰਨ ਦਾ ਐਲਾਨ ਵੀ ਕੀਤ।



Sri Satguru Jagjit Singh Ji eLibrary NamdhariElibrary@gmail.com

# ਸਾਬਕਾ ਫ਼ੌਜੀ ਅਧਿਕਾਰੀਆਂ ਵੱਲੋਂ 'ਅਗਨੀਪਥ ਯੋਜਨਾ ਦੀ ਆਲੋਚਨਾ'



ਚੰਡੀਗੜ੍ਹ: ਕੇਂਦਰ ਸਰਕਾਰ ਵਲੋਂ ਭਾਰਤੀ ਫ਼ੌਜ ਦੀਆਂ ਤਿੰਨੋਂ ਸੇਵਾਵਾਂ ਵਿੱਚ ਚਾਰ ਸਾਲਾਂ ਲਈ ਜਵਾਨਾਂ ਦੀ ਭਰਤੀ ਕਰਨ ਸਬੰਧੀ ਐਲਾਨੀ ਗਈ 'ਅਗਨੀਪਥ' ਯੋਜਨਾ 'ਤੇ ਸਾਬਕਾ ਫੌਜੀ ਅਧਿਕਾਰੀਆਂ ਨੇ ਸਵਾਲ ਖੜ੍ਹੇ ਕੀਤੇ ਹਨ। ਫੌਜ ਦੇ ਸੇਵਾਮੁਕਤ ਅਧਿਕਾਰੀਆਂ ਦਾ ਕਹਿਣਾ ਹੈ ਕਿ ਮਹਿਜ਼ ਚਾਰ ਸਾਲਾਂ ਲਈ ਕਿਸੇ ਜਵਾਨ ਨੂੰ ਫ਼ੌਜ ਦੇ ਕਿਸੇ ਵੀ ਵਿੰਗ 'ਚ ਭਰਤੀ ਕਰਨਾ ਨੌਜਵਾਨਾਂ ਨਾਲ ਇਨਸਾਫ ਨਹੀਂ ਹੈ। ਫੌਜ ਨੂੰ ਵੀ ਇਸ ਦਾ ਕੋਈ ਫਾਇਦਾ ਨਹੀਂ ਹੋ ਸਕਦਾ ਬਲਕਿ ਇਹ ਨੁਕਸਾਨਦੇਹ ਸਾਬਿਤ ਹੋਵੇਗੀ। ਉਨ੍ਹਾਂ ਇਸ ਯੋਜਨਾ ਦੀ ਮੁੜ ਸਮੀਖਿਆ ਕਰਨ ਦੀ ਮੰਗ ਕੀਤੀ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਜੰਗ ਵਰਗੇ ਹਾਲਾਤ ਵਿੱਚ ਤਾਂ ਇਸ ਤਰ੍ਹਾਂ ਦੀ ਭਰਤੀ ਬਿਲਕੁਲ ਕਾਰਗਰ ਸਾਬਿਤ ਨਹੀਂ ਹੋ ਸਕਦੀ।

ਇੰਡੀਅਨ ਮਿਲਟਰੀ ਅਕੈਡਮੀ ਦੇ ਸਾਬਕਾ ਕਮਾਂਡੈਂਟ ਲੈਫਟੀਨੈਂਟ ਜਨਰਲ (ਸੇਵਾਮੁਕਤ) ਆਰ.ਐਸ. ਸੁਜਲਾਨਾ ਨੇ ਕਿਹਾ ਕਿ ਸਰਕਾਰ ਵੱਲੋਂ ਚਾਰ ਸਾਲਾਂ ਲਈ ਫ਼ੌਜ ਵਿੱਚ ਭਰਤੀ ਕੀਤੇ ਜਾਣ ਨਾਲ ਨੌਜਵਾਨਾਂ ਨੂੰ ਪ੍ਰਭਾਵਸ਼ਾਲੀ ਮੌਕਾ ਪ੍ਰਦਾਨ ਕਰਨ ਦਾ ਦਾਅਵਾ ਨਹੀਂ ਕੀਤਾ ਜਾ ਸਕਦਾ। ਸਭ ਤੋਂ ਵੱਡਾ ਸਵਾਲ ਤਾਂ ਇਹ ਹੈ ਕਿ ਚਾਰ ਸਾਲਾਂ ਬਾਅਦ ਸਿਰਫ਼ 25 ਫੀਸਦੀ ਜਵਾਨਾਂ ਨੂੰ ਨੌਕਰੀਆਂ 'ਤੇ ਕਾਇਮ ਰੱਖਿਆ ਜਾਵੇਗਾ ਜਦਕਿ ਬਾਕੀ 75 ਫੀਸਦੀ ਬਾਰੇ ਸਰਕਾਰ ਨੇ ਕੀ ਸੋਚਿਆ ਹੈ। ਉਨ੍ਹਾਂ ਕਿਹਾ ਕਿ ਅਗਨੀਵੀਰਾਂ ਨੂੰ ਨੀਮ ਸੁਰੱਖਿਆ ਬਲਾਂ ਜਾਂ ਸੂਬਾਈ ਪੁਲੀਸ ਵਿੱਚ ਪਹਿਲ ਦੇਣ ਦੇ ਦਾਅਵੇ ਤਾਂ ਕੀਤੇ ਜਾ ਰਹੇ ਹਨ। ਪਰ ਇਹ ਦਾਅਵੇ ਅਕਸਰ ਬਾਅਦ ਵਿੱਚ ਫਿੱਕੇ ਪੈ ਜਾਂਦੇ ਹਨ। 22 ਤੋਂ 25 ਸਾਲ ਦੀ ਉਮਰ ਵਿੱਚ ਸੇਵਾਮੁਕਤ ਹੋਣ ਵਾਲੇ ਜਵਾਨ ਜਦੋਂ ਹਥਿਆਰਾਂ ਦੀ ਸਿਖਲਾਈ ਪ੍ਰਾਪਤ ਹੋਣਗੇ ਤਾਂ ਇਸ ਦੇ ਗਲਤ ਸਿੱਟੇ ਵੀ ਨਿਕਲ ਸਕਦੇ ਹਨ, ਇਸ ਲਈ ਸਰਕਾਰ ਨੂੰ ਸਾਰੇ ਪੱਖ ਵਿਚਾਰ ਕੇ ਹੀ ਇਸ ਯੋਜਨਾ ਦਾ ਐਲਾਨ ਕਰਨਾ ਚਾਹੀਦਾ ਸੀ। ਲੈਫਟੀਨੈਂਟ ਜਨਰਲ ਸੁਜਲਾਨਾ ਦਾ ਕਹਿਣਾ ਹੈ ਕਿ ਫ਼ੌਜ ਵਿੱਚ ਭਰਤੀ ਹੋਣ ਤੋਂ ਬਾਅਦ ਜਵਾਨਾ ਦੀ ਜੀਵਨ ਸ਼ੈਲੀ ਤਾਂ ਬਦਲ ਜਾਂਦੀ ਹੈ ਪਰ ਕੀ 4 ਸਾਲ ਬਾਅਦ ਘਰ ਵਾਪਸ ਆਉਣ ਤੋਂ ਬਾਅਦ ਉਸ ਨੂੰ ਬਰਕਰਾਰ ਰੱਖਿਆ ਜਾ ਸਕਦਾ ਹੈ। ਗੁਆਂਢੀ ਮੁਲਕਾਂ ਨਾਲ ਅਕਸਰ ਤਣਾਅ ਬਣਿਆ ਰਹਿੰਦਾ ਹੈ ਤੇ ਜੇਕਰ ਜੰਗ ਵਰਗੇ ਹਾਲਾਤ ਬਣ ਗਏ ਤਾਂ ਇਸ ਤਰ੍ਹਾਂ ਯੋਜਨਾ ਲਾਭਕਾਰੀ ਹੋਣ ਦੀ ਥਾਂ ਪੁੱਠੀ ਵੀ ਪੈ ਜਾਂਦੀ ਹੈ। ਕਿਉਂਕਿ ਛੇ ਮਹੀਨਿਆਂ ਦੀ ਸਿਖਲਾਈ 'ਚ ਕਿਸੇ ਵੀ ਜਵਾਨ ਨੂੰ ਜੰਗ ਅਤੇ ਵਿਸ਼ੇਸ਼ ਹਾਲਾਤ 'ਚ ਲੜਾਈ ਲੜਨ ਦੇ ਸਮਰੱਥ ਨਹੀਂ ਬਣਾਇਆ ਜਾ ਸਕਦਾ। ਮੇਜਰ ਜਨਰਲ (ਸੇਵਾਮੁਕਤ) ਅਜੈ ਦਿਵੇਦੀ ਨੇ ਕਿਹਾ ਕਿ ਚਾਰ ਸਾਲਾ ਯੋਜਨਾ ਦਾ ਐਲਾਨ ਕਰ ਕੇ 'ਯੰਗ ਆਰਮੀ' ਦਾ ਨਾਅਰਾ ਦੇਣਾ ਹਜ਼ਮ ਨਹੀਂ ਹੋ ਰਿਹਾ। ਇਸ ਵੇਲੇ ਫ਼ੌਜੀ ਜਵਾਨ 35 ਤੋਂ 40 ਸਾਲ ਦੀ ਉਮਰ ਵਿਚਾਲੇ ਸੇਵਾਮੁਕਤ ਹੋ ਜਾਂਦੇ ਹਨ, ਇਸ ਲਈ 35 ਤੋਂ 40 ਸਾਲ ਦੀ ਉਮਰ ਵਿਚ ਸੇਵਾਮੁਕਤ ਹੋਣ ਵਾਲੇ ਜਵਾਨ ਕਿਸੇ ਵੀ ਪੱਖ ਤੋਂ ਊਣੇ ਅਤੇ ਬੁੱਢੇ ਨਹੀਂ ਦਿਖਾਈ ਦਿੰਦੇ। ਇਸ ਤਰ੍ਹਾਂ ਦੀ ਯੋਜਨਾ ਟਰਾਇਲ ਜਾਂ ਪਾਇਲਟ ਪ੍ਰਾਜੈਕਟ ਵਜੋਂ ਲਈ ਜਾਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਚਾਰ ਸਾਲ ਦੀ ਸੇਵਾਮੁਕਤੀ ਤੋਂ ਬਾਅਦ ਜਿਹੜੇ 75 ਫੀਸਦੀ ਜਵਾਨ ਵਿਹਲੇ ਹੋ ਜਾਣਗੇ ਉਨ੍ਹਾਂ ਦੇ ਰੁਜ਼ਗਾਰ ਦੀ ਗਾਰੰਟੀ ਹੋਣੀ ਚਾਹੀਦੀ ਹੈ ਤੇ ਇਸ ਲਈ ਪੱਕਾ ਕਾਨੂੰਨੀ ਬੰਦੋਬਸਤ ਹੋਵੇ। ਮੇਜਰ ਜਨਰਲ ਦਿਵੇਦੀ ਨੇ ਕਿਹਾ ਕਿ ਪਹਿਲਾਂ ਵੀ ਸਰਕਾਰੀ ਵਿਭਾਗਾਂ ਵਿੱਚ ਸੇਵਾਮੁਕਤ ਜਵਾਨਾਂ ਲਈ ਕੋਟਾ ਤਾਂ ਹੁੰਦਾ ਹੈ ਪਰ ਲੱਖਾਂ ਅਸਾਮੀਆਂ ਖਾਲੀ ਪਈਆਂ ਹਨ। ਛੇ ਮਹੀਨਿਆਂ ਦੀ ਸਿਖਲਾਈ ਨੂੰ ਕਿਸੇ ਵੀ ਫ਼ੌਜੀ ਜਵਾਨ ਲਈ ਮੁਕੰਮਲ ਸਿਖਲਾਈ ਨਹੀਂ ਮੰਨਿਆ ਜਾ ਸਕਦਾ।

ਮੇਜਰ ਜਨਰਲ (ਸੇਵਾਮੁਕਤ) ਪੀ.ਐੱਸ. ਭਾਟੀਆ ਨੇ ਕਿਹਾ ਕਿ ਸਿਖਲਾਈ ਦੇ ਛੇ ਮਹੀਨੇ ਕੱਢ ਦਿੱਤੇ ਜਾਣ ਤਾਂ ਬਾਕੀ ਸਾਢੇ ਤਿੰਨ ਸਾਲ ਦਾ ਸਮਾ ਬਚਦਾ ਹੈ। ਇਸੇ ਤਰ੍ਹਾਂ ਆਮ ਫ਼ੌਜੀ ਜਵਾਨ ਨੂੰ ਇੱਕ ਸਾਲ ਵਿੱਚ ਤਿੰਨ ਮਹੀਨਿਆਂ ਦੀ ਛੁੱਟੀ ਦੀ ਵਿਵਸਥਾ ਹੈ। ਇਨ੍ਹਾਂ ਜਵਾਨਾਂ ਨੂੰ ਜੇਕਰ ਘੱਟ ਛੁੱਟੀ ਦਿੱਤੀ ਜਾਂਦੀ ਹੈ ਤਾਂ ਵਿਤਕਰਾ ਮੰਨਿਆ ਜਾਵੇਗਾ ਅਤੇ ਜੇਕਰ ਬਰਾਬਰ ਦੀ ਛੁੱਟੀ ਦਿੱਤੀ ਜਾਂਦੀ ਹੈ ਤਾਂ ਇੱਕ ਸਾਲ ਛੁੱਟੀਆਂ ਵਿਚ ਲੰਘ ਜਾਵੇਗਾ।

## ਪਛਮੀ ਮੁਲਕਾਂ ਦੀ ਬੇਵਫ਼ਾਈ ... (ਸਫਾ 10 ਦੀ ਬਾਕੀ)

ਨਾਲ ਯੂਕ੍ਰੇਨ ਰੂਸ ਖ਼ਿਲਾਫ਼ ਵਜੂਦ ਦੀ ਲੜਾਈ ਨੂੰ ਲੰਮਾ ਕਰੇ ਤੇ ਉਸ ਦੀਆਂ ਆਰਥਕ ਪਾਬੰਦੀਆਂ ਹੇਠ ਵਧਦੇ ਇਕੱਲੇਪਨ ਸਦਕਾ ਇਕ ਤਰਫ਼ਾ ਜੰਗਬੰਦੀ ਦੇ ਐਲਾਨ ਦਾ ਇੰਤਜ਼ਾਰ ਕਰੇ। ਬਹੁਤ ਸਾਰੇ ਮੁਲਕ ਰੂਸ ਕੋਲੋਂ ਸਸਤਾ ਤੇਲ ਖ਼ਰੀਦਣ ਨੂੰ ਤਿਆਰ ਬੈਠੇ ਹਨ। ਭਾਰਤ ਵੀ ਉਨ੍ਹਾਂ 'ਚੋਂ ਇਕ ਹੈ। ਅਮਰੀਕਾ ਦੀਆਂ ਲਗਾਈਆਂ ਪਾਬੰਦੀਆਂ 'ਚ ਕਈ ਚੋਰ-ਮੋਰੀਆਂ ਹਨ। ਪ੍ਰਾਈਵੇਟ ਕੰਪਨੀਆਂ ਤੇਲ ਦੀ ਖ਼ਰੀਦ ਕਰ ਸਕਦੀਆਂ ਹਨ। ਯੂਕ੍ਰੇਨ-ਰੂਸ ਜੰਗ ਦੀ ਸਮਾਂ ਸਾਰਣੀ ਨੂੰ ਵੀ ਸਮਝਣਾ ਜ਼ਰੂਰੀ ਹੈ। ਰੂਸ ਨੇ ਸਰਦੀਆਂ ਦੀ ਬਜਾਏ ਗਰਮੀਆਂ 'ਚ ਲੜਾਈ ਸ਼ੁਰੂ ਕੀਤੀ। ਯੂਰਪੀ ਮੁਲਕਾਂ ਨੂੰ ਅਤਿ ਦੀ ਠੰਢ 'ਚ ਤੇਲ ਤੇ ਗੈਸ ਦੀ ਪੂਰਤੀ ਨਾ ਕਰਦਾ ਤਾਂ ਨਤੀਜੇ ਛੇਤੀ ਨਿਕਲਦੇ ਪਰ ਰੂਸ ਨੇ ਇੰਝ ਨਾ ਕੀਤਾ। ਚੀਨ ਦੀਆਂ ਸੀਤ ਰੁੱਤ ਉਲੰਪਿਕਸ ਨੂੰ ਪੂਰਾ ਹੋਣ ਦਿਤਾ। ਬੈਲਾਰੂਸ 'ਚ ਸੈਨਿਕ ਕਸਰਤਾਂ ਕਰ ਕੇ ਡੂੰਘੇ ਸੰਦੇਸ਼ ਭੇਜੇ। ਵੱਡੇ ਸੈਨਿਕ ਜਮਾਵੜੇ ਨਾਲ ਪ੍ਰਭਾਵ ਪਾਉਣ ਦੀ ਕੋਸ਼ਿਸ਼ ਵੀ ਕੀਤੀ। ਇਸ ਸਭ ਦੇ ਬਾਵਜੂਦ ਯੂਕ੍ਰੇਨ ਇਹ ਭੁੱਲ ਗਿਆ ਕਿ ਇਹ ਜੰਗ ਉਸ ਨੂੰ ਆਪ ਹੀ ਲੜਨੀ ਪੈਣੀ ਹੈ। ਇਸ ਗੱਲ 'ਚ ਕੋਈ ਹੈਰਾਨੀ ਨਹੀਂ ਹੋਵੇਗੀ ਜੇ ਨਾਇਪਰ ਦਰਿਆ ਵੀਅਤਨਾਮ ਦੀ 17 ਡਿਗਰੀ ਅਕਸ਼ਾਂਸ਼ ਤੇ ਕੋਰੀਆਂ ਦੀ 38 ਡਿਗਰੀ ਅਕਸ਼ਾਂਸ਼ ਵਾਂਗ ਸਰਹੱਦ ਦਾ ਰੂਪ ਲੈ ਲਵੇ। ਰੂਸ ਇਕ ਲੜਾਕੂ ਮੁਲਕ ਹੈ। ਇਸ ਦੀ ਅਰਥ ਵਿਵਸਥਾ ਜੰਗੀ ਹਾਲਾਤ 'ਚ ਵੀ ਵਿਚਰਣਸ਼ੀਲ ਹੈ। ਅੰਦਰੂਨੀ ਸੋਮਿਆਂ ਦੀ ਸੰਪੰਨਤਾ ਇਸ ਮੁਲਕ ਨੂੰ ਬਾਗੀ ਤੇਵਰ ਲੰਮੇ ਸਮੇਂ ਲਈ ਧਾਰਨ ਕਰਨ ਲਈ ਸਹਾਈ ਹੁੰਦੀ ਹੈ। ਸਿਆਸਤਦਾਨਾਂ ਦਾ ਸਿਆਣਾ ਹੋਣਾ ਬਹੁਤ ਜ਼ਰੂਰੀ ਹੈ। ਅਜੋਕੇ ਹਾਲਾਤ ਨੂੰ ਧਿਆਨ 'ਚ ਰਖਦੇ ਹੋਏ ਭਾਰਤ ਦੀ ਹਰ ਯੂਨੀਵਰਸਟੀ 'ਚ ਕੌਮਾਂਤਰੀ ਅਧਿਐਨ ਲਈ ਸਪੈਸ਼ਲ ਵੱਡੇ ਵਿਭਾਗ ਖੋਲ੍ਹਣੇ ਚਾਹੀਦੇ ਹਨ। ਆਉਣ ਵਾਲੇ 50 ਵ੍ਹਰਿਆਂ ਦੇ ਜ਼ਿਹਨੀ ਖਾਕੇ ਪਹਿਲਾਂ ਹੀ ਤਿਆਰ ਕਰਨੇ ਪੈਣਗੇ। ਨੱਕ 'ਤੇ ਦੀਵੇ ਬਾਲਣਾ ਜਾਂ 'ਅੱਗ ਲੱਗੇ ਤੇ ਖੂਹ ਲਭਣਾ' ਮੁਲਕ ਦੀ ਪ੍ਰਭੂਸੱਤਾ ਲਈ ਖਤਰਨਾਕ ਹੋਵੇਗਾ।

**ਮੋਬਾ: 9463686611**



Sri Satguru Jagjit Singh Ji eLibrary NamdhariElibrary@gmail.com

– ਇਤਿਹਾਸਕਾਰ ਡਾ. ਫ਼ੌਜਾ ਸਿੰਘ

# ਸੂਬਾ ਸਾਹਿਬ ਸਿੰਘ ਦਾ ਨੇਪਾਲ ਮਿਸ਼ਨ

ਭਰੋਸੇਯੋਗ ਇਤਿਹਾਸਕ ਸੂਤਰਾਂ ਅਨੁਸਾਰ ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਦੁਆਰਾ ਭੇਜਿਆ ਇਕ ਨਾਮਧਾਰੀ ਮਿਸ਼ਨ ਨੇਪਾਲ ਦੇ ਸ਼ਾਸਕ ਰਾਣਾ ਸਰ ਜੰਗ ਬਹਾਦਰ ਦੇ ਸੱਦੇ ਤੇ ਸੰਨ 1870-71 ਦੀ ਸਿਆਲੀ ਰੁਤੇ ਖਟਮੰਡੂ ਗਿਆ ਸੀ। ਮਿਸ਼ਨ ਦੀ ਮਹੱਤਤਾ ਦਾ ਅਨੁਮਾਨ ਇਸ ਗਲ ਤੋਂ ਲਾਇਆ ਜਾ ਸਕਦਾ ਹੈ ਕਿ ਇਸ ਦੇ ਦੋਵੇਂ ਮੈਂਬਰ ਪ੍ਰਮੁਖ ਨਾਮਧਾਰੀ ਸੂਬੇ, ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਸਨ।

ਇਸ ਮਿਸ਼ਨ ਦੇ ਕੀ ਕਾਰਨ ਸਨ? ਇਸ ਪ੍ਰਸ਼ਨ ਦਾ ਸੰਖੇਪ ਉੱਤਰ ਇਹ ਹੈ ਕਿ ਗੋਰਖਾ ਦਰਬਾਰ ਤੇ ਨਾਮਧਾਰੀ ਦਰਬਾਰ ਦੋਵੇਂ ਪਰਸਪਰ ਸਬੰਧ ਸਥਾਪਤ ਕਰਨਾ ਚਾਹੁੰਦੇ ਸਨ। ਇਸ ਸਮੇਂ ਰਾਣਾ ਜੰਗ ਬਹਾਦਰ ਦੇ ਅੰਗਰੇਜ਼ ਪ੍ਰਤੀ ਸੰਬੰਧ ਖੁਸ਼ਗਵਾਰ ਨਹੀਂ ਸਨ। ਅੰਗਰੇਜ਼ ਲਲਚਾਈ ਨਜ਼ਰਾਂ ਨਾਲ ਖਟਮੰਡੂ ਵੱਲ ਵੇਖਦੇ ਸਨ। ਰਾਣਾ ਇਹਨਾਂ ਦੀਆਂ ਕੁਟਲ ਚਾਲਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ ਅਤੇ ਇਹਨਾਂ ਦੇ ਵਿਰੁਧ ਆਪਣੀ ਸ਼ਕਤੀ ਨੂੰ ਵਧਾਉਣ ਲਈ ਹਰ ਸੰਭਵ ਜਤਨ ਕਰ ਰਿਹਾ ਸੀ। ਇਹਨਾਂ ਜਤਨਾਂ ਵਿਚੋਂ ਇਕ ਇਹ ਸੀ ਉਹ ਪੰਜਾਬ ਦੇ ਬਹਾਦਰ ਸਿਖਾਂ ਨੂੰ ਆਪਣੀ ਸੈਨਾ ਵਿਚ ਭਰਤੀ ਕਰਨਾ ਚਾਹੁੰਦਾ ਸੀ। ਉਸਨੇ ਕੁਝ ਸਿਪਾਹੀ ਪਹਿਲਾਂ ਹੀ ਭਰਤੀ ਕੀਤੇ ਹੋਏ ਸਨ। ਉਹਨਾਂ ਵਿਚੋਂ ਇਕ ਐਡਜੂਟੈਂਟ ਸੀ ਤੇ ਦੂਜਾ ਜਮਾਂਦਾਰ। ਬਾਕੀਆਂ ਵਿਚੋਂ ਹਰੀ ਸਿੰਘ, ਕਿਰਪਾਲ ਸਿੰਘ, ਬੀਰ ਸਿੰਘ, ਬਿਸ਼ਨ ਸਿੰਘ, ਨਿਹਾਲ ਸਿੰਘ ਤੇ ਆਸਾ ਸਿੰਘ, ਗੋਰਖਾ ਸਰਕਾਰੀ ਹਲਕਿਆਂ ਵਿਚ ਕਾਫੀ ਪ੍ਰਸਿਧ ਸਨ। ਪਿਛਲੇ ਦੋ ਵਿਅਕਤੀ ਨਿਹਾਲ ਸਿੰਘ ਤੇ ਆਸਾ ਸਿੰਘ ਰਾਣਾ ਸਾਹਿਬ ਦੇ ਨਿਜੀ ਸਟਾਫ ਵਿਚ ਸ਼ਾਮਲ ਸਨ। ਇਹ ਸਾਰੇ ਸਿੱਖ ਸਿਪਾਹੀ ਪਹਿਲਾਂ ਪੰਜਾਬ ਦੀ ਖਾਲਸਾ ਫ਼ੌਜ ਵਿਚ ਨੌਕਰੀ ਕਰਿਆ ਕਰਦੇ ਸਨ। ਜਦ ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕਰ ਲਿਆ ਤੇ ਖਾਲਸਾ ਫ਼ੌਜ ਤੋੜ ਦਿਤੀ ਤਾਂ ਇਹ ਸੂਰਬੀਰ ਲਾਹੌਰ ਤੋਂ ਖਟਮੰਡੂ ਪੁਜ ਗਏ। ਰਾਣਾ ਇਹਨਾਂ ਦੀ ਸੇਵਾ ਤੇ ਬਹੁਤ ਪ੍ਰਸੰਨ ਸੀ। ਇਹ ਪਹਿਲਾਂ ਨਾਮਧਾਰੀ ਵਿਚਾਰਧਾਰਾ ਦੇ ਨਹੀਂ ਸਨ ਪਰ ਜਦ ਇਹਨਾਂ ਨੂੰ ਇਸ ਵਿਚਾਰਧਾਰਾ ਦਾ ਪਤਾ ਲਗਾ ਅਤੇ ਇਹਨਾਂ ਵੇਖਿਆ ਕਿ ਇਸ ਲਹਿਰ ਦਾ ਇਕ ਮੁਖ ਉਦੇਸ਼ ਆਪਣੇ ਪਿਆਰੇ ਵਤਨ ਦੀ ਆਜ਼ਾਦੀ ਲਈ ਸੰਘਰਸ਼ ਕਰਨਾ ਹੈ ਤਾਂ ਇਹਨਾਂ ਦੀ ਰੁਚੀ ਇਸ ਪਾਸੇ ਨੂੰ ਖਿਚੀ ਜਾਣ ਲਗ ਪਈ। ਖਾਸ ਕਰਕੇ ਇਕ ਉਘੇ ਕੂਕਾ ਨੇਤਾ ਕਿਸ਼ਨ ਸਿੰਘ ਦਾ ਇਹਨਾਂ ਤੇ ਬੜਾ ਪ੍ਰਭਾਵ ਪਿਆ।

ਰਾਣਾ ਜੰਗ ਬਹਾਦਰ ਨੇ ਪੰਜਾਬ ਵਿਚ ਕੂਕਾ ਲਹਿਰ ਦੀ ਦਿਨੋ ਦਿਨ ਵਧ ਰਹੀ ਸ਼ਕਤੀ ਨੂੰ ਵੇਖ ਕੇ ਇਛਾ ਪ੍ਰਗਟ ਕੀਤੀ ਕਿ ਉਹ ਬਾਬਾ ਰਾਮ ਸਿੰਘ ਜੀ ਨੂੰ ਮਿਲਣਾ ਚਾਹੁੰਦੇ ਹਨ। ਨਿਪਾਲ ਵਿਚ ਨੌਕਰੀ ਕਰ ਰਹੇ ਸਿੰਘਾਂ ਵਿਚੋਂ ਇਕ ਨੇ ਉਚੇਚੇ ਤੌਰ ਤੇ ਭੈਣੀ ਸਾਹਿਬ ਆ ਕੇ ਬਾਬਾ ਜੀ ਨੂੰ ਇਸ ਗਲ ਤੋਂ ਜਾਣੂ ਕਰਵਾਇਆ। ਸੰਨ 1870 ਦੀ ਪੰਜਾਬ ਪੁਲਿਸ ਰਿਪੋਰਟ ਵਿੱਚ ਲਿਖਿਆ ਹੈ ਕਿ ਨਾਮਧਾਰੀਆਂ ਵਿੱਚ ਇਸ ਗਲ ਦੀ ਬੜੀ ਚਰਚਾ ਹੈ ਕਿ ਰਾਣਾ ਜੰਗ ਬਹਾਦਰ ਨੇ ਬਾਬਾ ਰਾਮ ਸਿੰਘ ਨੂੰ ਚਿਠੀ ਲਿਖ ਕੇ ਬੇਨਤੀ ਕੀਤੀ ਹੈ ਕਿ ਉਹ ਪੰਜਾਬ ਤੋਂ ਕੁਝ ਬਹਾਦਰ ਨੌਜੁਆਨ ਗੋਰਖਾ ਪਲਟਣਾਂ ਲਈ ਭੇਜਣ। ਇਸ ਦੇ ਉਤਰ ਵਿਚ ਨਾਮਧਾਰੀ ਗੁਰੂ ਜੀ ਨੇ ਫੈਸਲਾ ਕੀਤਾ ਕਿ ਆਪਣੇ ਕੋਈ ਸਿੱਖ ਭੇਜਣ ਤੋਂ ਪਹਿਲਾਂ ਇਕ ਉਚ ਪੱਧਰੀ ਮਿਸ਼ਨ ਭੇਜਣਾ ਚੰਗਾ ਹੋਵੇਗਾ। ਇਹ ਮਿਸ਼ਨ ਖਟਮੰਡੂ ਜਾ ਕੇ ਸਾਰੀ ਸਥਿਤੀ ਦਾ ਗਹੁ ਨਾਲ ਅਧਿਐਨ ਕਰੇ ਤੇ ਉਸ ਦੀ ਰਿਪੋਰਟ ਮਿਲਣ ਤੇ ਅਗਲੀ ਕਾਰਵਾਈ ਕੀਤੀ ਜਾਏਗੀ।

ਬਾਬਾ ਜੀ ਦੇ ਫੈਸਲੇ ਅਨੁਸਾਰ ਇਕ ਮਿਸ਼ਨ ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਦੀ ਅਗਵਾਈ ਅਧੀਨ ਸੰਨ 1870-71 ਦੇ ਸਰਦੀਆਂ ਦੇ ਮੌਸਮ ਦੌਰਾਨ ਨੇਪਾਲ ਦੀ ਰਾਜਧਾਨੀ ਖਟਮੰਡੂ ਪਹੁੰਚਿਆ। ਮਿਸ਼ਨ ਦੇ ਕੋਲ ਗੋਰਖਾ ਸ਼ਾਸਕ ਵਾਸਤੇ ਕੁਝ ਵਿਸ਼ੇਸ਼ ਸੁਗਾਤਾਂ ਵੀ ਸਨ ਜਿਨ੍ਹਾਂ ਵਿਚ ਕੁਝ ਪੰਜਾਬੀ ਮੱਝਾਂ ਤੇ ਖਚਰਾਂ ਵੀ ਸਨ। ਰਾਣਾ ਜੰਗ ਬਹਾਦਰ ਨੇ ਕੂਕਾ ਮਿਸ਼ਨ ਦਾ ਬੜਾ ਆਦਰ ਮਾਣ ਕੀਤਾ ਅਤੇ ਨਾਮਧਾਰੀ ਨੇਤਾਵਾਂ ਨਾਲ ਕਈ ਮੁਲਾਕਾਤਾਂ ਕੀਤੀਆਂ। ਉਹਨਾਂ ਤੋਂ ਪੰਜਾਬ ਦੀ ਸਥਿਤੀ ਬਾਰੇ ਆਮ ਕਰਕੇ, ਤੇ ਨਾਮਧਾਰੀ ਲਹਿਰ ਦੀ ਸ਼ਕਤੀ ਤੇ ਵਿਚਾਰਧਾਰਾ ਬਾਰੇ ਖਾਸ ਕਰਕੇ ਪੁੱਛ-ਗਿਛ ਕੀਤੀ ਅਤੇ ਰੁਖਸਤ ਵੇਲੇ ਉਹਨਾਂ ਨੂੰ ਬੜੇ ਸਤਿਕਾਰ ਨਾਲ ਕਈ ਸੁਗਾਤਾਂ ਦੇ ਕੇ ਵਿਦਾ ਕੀਤਾ। ਸੁਗਾਤਾਂ ਵਿਚ 500 ਰੁਪਿਆ ਨਕਦ, ਇਕ ਸੋਨੇ ਦੀ ਜੰਜੀਰੀ, ਇਕ ਦੋਸ਼ਾਲਾ, ਇਕ ਘੋੜਾ ਤੇ ਦੋ ਖੁਖਰੀਆਂ ਦਿਤੀਆਂ ਗਈਆਂ।

ਬਾਅਦ ਵਿਚ ਰਾਣਾ ਜੰਗ ਬਹਾਦਰ ਨੇ ਅੰਗਰੇਜ਼ਾਂ ਦੀ ਇਕ ਪੁੱਛ ਦੇ ਉਤਰ ਵਿਚ ਕਿਹਾ ਸੀ ਕਿ ਕੂਕਾ ਮਿਸ਼ਨ ਦਾ ਮੁੱਖ ਮਨੋਰਥ ਇਹ ਪਤਾ ਕਰਨਾ ਸੀ ਕਿ ਗੋਰਖਾ ਦਰਬਾਰ ਵਿਚ ਨਾਮਧਾਰੀਆਂ ਲਈ ਨੌਕਰੀਆਂ ਦੀ ਕਿੰਨੀ ਕੁ ਗੁੰਜਾਇਸ਼ ਹੈ। ਸਪੱਸ਼ਟ ਹੀ, ਉਸਨੇ ਇਸ ਉੱਤਰ ਵਿਚ ਇਹ ਦਰਸਾਉਣ ਦੀ ਕੋਸ਼ਿਸ਼ ਕੀਤੀ ਕੀ ਇਹ ਮਿਸ਼ਨ ਨਾਮਧਾਰੀ ਦਰਬਾਰ ਦੀ ਦਿਲਚਸਪੀ ਦੇ ਕਾਰਨ ਸੀ ਨਾ ਕਿ ਉਸਦੀ ਆਪਣੀ ਦਿਲਚਸਪੀ ਕਰਕੇ। ਇਸ ਤਰ੍ਹਾਂ ਉਹ ਗਲ ਵਲਾ ਗਿਆ। ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਨਾਮਧਾਰੀ ਦਰਬਾਰ ਦੀ ਦਿਲਚਸਪੀ ਇਸ ਵਿਚ ਬਹੁਤ ਸੀ। ਬਾਬਾ ਰਾਮ ਸਿੰਘ ਜੀ ਦੇ ਪ੍ਰੋਗਰਾਮ ਦਾ ਇਕ ਜ਼ਰੂਰੀ ਅੰਸ਼ ਇਹ ਸੀ ਕਿ ਸਿਖਾਂ ਨੂੰ ਫ਼ੌਜੀ ਸਿਖਲਾਈ ਦੁਆਰਾ ਤਕੜਾ ਰਖਿਆ ਜਾਏ ਤਾਂ ਜੇ ਅਵਸਰ ਮਿਲਣ ਉਤੇ ਉਹ ਆਪਣੇ ਪਿਆਰੇ ਦੇਸ਼ ਦੀ ਆਜ਼ਾਦੀ ਵਾਸਤੇ ਪੂਰਾ ਯੋਗਦਾਨ ਦੇ ਸਕਣ। ਰਾਤਾਂ ਦੇ ਹਨੇਰੇ ਵਿਚ ਨਾਮਧਾਰੀ ਸਿੰਘਾਂ ਨੂੰ ਡਰਿਲ ਕਰਵਾਈ ਜਾਂਦੀ ਸੀ। ਖੰਡੇ ਦੀ ਪਾਹੁਲ ਤੇ ਚੰਡੀ ਪਾਠ ਦੇ ਸਾਧਨਾਂ ਨਾਲ ਉਹਨਾਂ ਦੇ ਮਨਾਂ ਵਿਚ ਬੀਰ ਰਸ ਤੇ ਕੁਰਬਾਨੀ ਦੀ ਭਾਵਨਾ ਪੈਦਾ ਕੀਤੀ ਜਾਂਦੀ ਸੀ।

ਜੰਮੂ ਕਸ਼ਮੀਰ ਦੇ ਮਹਾਰਾਜਾ ਗੁਲਾਬ ਸਿੰਘ ਦੀ ਫ਼ੌਜ ਵਿਚ ਕਰਨਲ ਹੀਰਾ ਸਿੰਘ ਦੇ ਜਤਨਾ ਨਾਲ ਇਕ ਵਿਸ਼ੇਸ਼ ਕੂਕਾ ਕੰਪਨੀ ਉਸਾਰਨ ਦਾ ਉਪਰਾਲਾ ਕੀਤਾ ਗਿਆ ਸੀ। ਨਿਪਾਲ ਦੇ ਗੋਰਖਾ ਦਰਬਾਰ ਨਾਲ ਸੰਪਰਕ ਪੈਦਾ ਕਰਨਾ ਇਸੇ ਪ੍ਰੋਗਰਾਮ ਦੀ ਹੀ ਇਕ ਹੋਰ ਲੜੀ ਸੀ।

ਜਦੋਂ ਕੂਕਾ ਮਿਸ਼ਨ ਦੇ ਖਟਮੰਡੂ ਜਾਣ ਦੀ ਸੂਚਨਾ ਅੰਗਰੇਜ਼ੀ ਸਰਕਾਰ ਨੂੰ ਮਿਲੀ, ਉਹਨਾਂ ਨੇ ਚਿੰਤਾਤੁਰ ਹੋ ਕੇ ਇਸ ਦੀ ਘੋਖ ਕਰਨ ਦਾ ਨਿਰਨਾ ਕੀਤਾ। ਪਹਿਲਾਂ ਕਾਸ਼ੀਪੁਰ ਦੇ ਸ਼ਿਵਰਾਜ ਸਿੰਘ ਨੂੰ ਤਫਤੀਸ਼ ਕਰਨ ਲਈ ਨਿਪਾਲ ਭੇਜਿਆ। ਉਸਦੀ ਰਿਪੋਰਟ ਨਾਲ ਅੰਗਰੇਜ਼ਾਂ ਦੀ ਤਸੱਲੀ ਨਾ ਹੋਈ। ਫਿਰ 23 ਅਕਤੂਬਰ 1871 ਨੂੰ ਖਟਮੰਡੂ ਵਿਚ ਸਥਿਤ ਅੰਗਰੇਜ਼ੀ ਰਾਜਦੂਤ ਨੂੰ ਚਿਠੀ ਲਿਖ ਕੇ ਆਖਿਆ ਗਿਆ ਕਿ ਉਹ ਜੰਗ ਬਹਾਦਰ ਨੂੰ ਆਪ ਮਿਲ ਕੇ ਸਾਰੀ ਗਲ ਦੀ ਪੜਤਾਲ ਕਰਕੇ ਸਰਕਾਰ ਨੂੰ ਰਿਪੋਰਟ ਕਰੇ। ਜਦ ਰਾਜਦੂਤ ਗੋਰਖਾ ਸ਼ਾਸਕ ਨੂੰ ਮਿਲਿਆ ਤਾਂ ਉਸਨੇ ਬਿਨਾਂ ਕੋਈ ਲੁਕਾ ਦੇ ਸਾਰੀ ਗੱਲ ਰਾਜਦੂਤ ਨੂੰ ਦਸ ਦਿੱਤੀ। ਉਸਨੇ ਇਹ ਵੀ ਦਸਿਆ ਕਿ ਕੂਕਾ ਲਹਿਰ ਬੜਾ ਜ਼ੋਰ ਫੜ ਰਹੀ ਹੈ ਅਤੇ ਜੇ ਇਸ ਤੇ ਨਿਗਾ ਨਾ ਰੱਖੀ ਗਈ ਤਾਂ ਇਹ ਅੰਗਰੇਜ਼ੀ ਸਰਕਾਰ ਲਈ ਪ੍ਰੇਸ਼ਾਨੀ ਦਾ ਕਾਰਨ ਬਣ ਸਕਦੀ ਹੈ। ਉਸਨੇ ਇਸ ਸਬੰਧ ਵਿਚ ਇਹ ਵੀ ਦਸਿਆ ਕਿ ਨਾਮਧਾਰੀ ਪੰਥ ਦੇ ਇਸ ਸਮੇਂ



Sri Satguru Jagjit Singh Ji eLibrary NamdhariElibrary@gmail.com

# ਜਸਵੰਤ ਸਿੰਘ ਸੇਖਵਾਂ ਦਾ ਗ਼ਜ਼ਲ ਸੰਗ੍ਰਹਿ ਅਤੇ ਤਰਿੰਦਰ ਕੌਰ ਦਾ ਪਲੇਠਾ ਕਾਵਿ ਸੰਗ੍ਰਹਿ ਦਾ ਵਿਭਿਨ ਸੰਸਥਾਵਾਂ ਵਲੋਂ ਸਵਾਗਤ



ਨਵੀਂ ਦਿੱਲੀ: ਪਿਛਲੇ ਦਿਨੀ ਕਾਫੀ ਅੰਤਰਾਲ ਤੋਂ ਬਾਅਦ ਦਿੱਲੀ ਦੀਆਂ ਸਾਹਿਤ ਸਭਾਵਾਂ ਨੂੰ ਸਰਗਰਮ ਹੁੰਦਿਆਂ ਦੇਖ ਦਿਲੀ ਦੇ ਸਾਹਿਤ ਪ੍ਰੇਮੀਆਂ ਦੇ ਚੇਹਰਿਆਂ ਤੇ ਖੁਸ਼ੀ ਵੇਖਣ ਨੂੰ ਮਿਲੀ ਹੈ। 12 ਜੂਨ ਨੂੰ ਪੰਜਾਬੀ ਲੋਕ ਮੰਚ ਵਲੋਂ ਭਗਤ ਨਾਮਦੇਵ ਲਾਇਬਰੇਰੀ ਪਹਾੜਗੰਜ ਵਿਖੇ ਇਕ ਵੱਡਾ ਸਮਾਗਮ ਰਖਿਆ ਗਿਆ। ਜਿਸ ਵਿਚ ਕੁਝ ਇਕ ਪੁਸਤਕਾਂ ਰਿਲੀਜ਼ ਤੋਂ ਇਲਾਵਾ ਕੁਝ ਕਵੀਆਂ ਨੇ ਆਪਣੀਆਂ ਤਾਜ਼ੀਆਂ ਰਚਨਾਵਾਂ ਸਰੋਤਿਆਂ ਸਨਮੁਖ ਰਖੀਆਂ। ਮੁਖ ਰੂਪ ਵਿਚ ਜਸਵੰਤ ਸਿੰਘ ਸੇਖਵਾਂ ਜੀ ਦਾ ਤਾਜ਼ਾ ਗਜ਼ਲ ਸੰਗ੍ਰਹਿ 'ਸਿਖੀ ਦਾ ਜਲੌਅ', ਨੌਜਵਾਨ ਸ਼ਾਇਰਾ ਤਰਿੰਦਰ ਕੌਰ ਦਾ ਪਲੇਠਾ ਕਾਵਿ-ਸੰਗ੍ਰਹਿ 'ਸੁਣ ਸਖੀਏ', ਬਲਵਿੰਦਰ ਕੌਰ ਖੁਰਾਣਾ ਦਾ ਕਹਾਣੀ ਸੰਗ੍ਰਹਿ 'ਨਿਰਮੋਹੇ' ਰਾਜਿੰਦਰ ਬਿਆਲ ਦਾ ਪੰਜਾਬੀ ਅਤੇ ਹਿੰਦੀ ਵਿਚ ਕਾਵਿ ਸੰਗ੍ਰਹਿ 'ਉਰਮਿਲਾ' ਪੁਸਤਕਾਂ ਰਿਲੀਜ਼ ਕੀਤੀਆਂ ਗਈਆਂ। ਜਿਨ੍ਹਾਂ 'ਤੇ ਭਾਈ ਬਲਦੀਪ ਸਿੰਘ, ਡਾ. ਮੋਹਨਜੀਤ, ਸੁਲਖਣ ਸਰਹੱਦੀ, ਡਾ. ਪਰਮਜੀਤ ਕੌਰ ਪਾਹੁਲ, ਡਾ. ਪ੍ਰਿਥਵੀ ਰਾਜ ਥਾਪਰ, ਅਮੀਆਂ ਕੁੰਵਰ ਅਤੇ ਡਾ. ਹਰਵਿੰਦਰ ਸਿੰਘ ਨੇ ਚਰਚਾ ਵੀ ਕੀਤੀ।

23 ਜੂਨ ਨੂੰ ਪੰਜਾਬੀ ਦੇ ਉਘੇ ਸ਼ਾਇਰ ਅਮਰਜੀਤ ਸਿੰਘ ਅਮਰ ਹੁਰਾਂ ਦੇ ਪੰਜਵੇਂ ਕਾਵਿ-ਸੰਗ੍ਰਹਿ ਦਾ ਰਿਲੀਜ਼ ਸਮਾਗਮ ਉਘੇ ਚਿੰਤਕ ਅਤੇ ਸਾਬਕਾ ਮੁਖੀ ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਡਾ. ਮਨਜੀਤ ਸਿੰਘ ਹੁਰਾਂ ਦੇ ਯਤਨਾ ਸਦਕਾ ਸਾਹਮਣੇ ਆਇਆ। ਇਸ ਮੌਕੇ ਉਚ ਕੋਟੀ ਦੇ ਬੁਧੀਜੀਵੀਆਂ ਨੇ ਸ਼ਾਇਰ ਅਮਰਜੀਤ ਹੁਰਾਂ ਦੇ ਕਾਵਿ-ਸੰਗ੍ਰਹਿ 'ਤੇ ਜਿਥੇ ਖੁਲ੍ਹਕੇ ਵਿਚਾਰ ਰਖੇ ਉਥੇ ਜਸਵੰਤ ਸਿੰਘ ਸੇਖਵਾਂ ਦੇ ਗਜ਼ਲ ਸੰਗ੍ਰਹਿ ਸਿੱਖੀ ਦਾ ਜਲੌਅ, ਰਾਜਿੰਦਰ ਬਿਆਲਾ ਦੇ ਕਾਵਿ ਸੰਗ੍ਰਹਿ 'ਉਰਮਿਲਾ' ਅਤੇ ਉਭਰਦੀ ਸ਼ਾਇਰਾ ਤਰਿੰਦਰ ਕੌਰ ਦੇ ਪਲੇਠੇ ਕਾਵਿ-ਸੰਗ੍ਰਹਿ 'ਸੁਣ ਸਖੀਏ' ਨੂੰ 'ਜੀਓ ਆਇਆਂ' ਆਖਦਿਆਂ ਰਜਵਾਂ ਸਵਾਗਤ ਕੀਤਾ।

ਸ਼ਾਇਰਾ ਤਰਿੰਦਰ ਕੌਰ ਦੇ ਇਸ ਕਾਵਿ-ਸੰਗ੍ਰਹਿ ਦੀ ਆਂਵਦ ਤੇ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਵਸੰਤ ਵਿਹਾਰ ਵਿਖੇ ਪ੍ਰਿੰਸੀਪਲ ਡਾ. ਸਤਵੰਤ ਕੌਰ ਨੇ ਜਿਥੇ ਉਚੇਚੀ ਖੁਸ਼ੀ ਪ੍ਰਗਟਾਈ ਉਥੋਂ ਤਰਿੰਦਰ ਕੌਰ ਨੂੰ ਉਸਦੀ ਇਸ ਪ੍ਰਾਪਤੀ ਲਈ ਵਧਾਈ ਦੇਂਦਿਆਂ ਵਧ ਤੋਂ ਵਧ ਸਾਹਿਤ ਪੜ੍ਹ ਕੇ ਸਿਰਜਣਾ ਦੇ ਖੇਤਰ ਵਿਚ ਨਵੇਂ ਮੁਕਾਮ ਹਾਸਲ ਕਰਨ ਦੀ ਅਸੀਸ ਦਿੱਤੀ।

ਪ੍ਰਿੰਸੀਪਲ ਡਾ. ਸਤਵੰਤ ਕੌਰ ਪਾਸੋਂ ਵਧਾਈ ਅਤੇ ਖੁਸ਼ੀਆਂ ਝੋਲੀ ਪਵਾਉਣ ਉਪਰੰਤ ਤਰਿੰਦਰ ਕੌਰ ਨੇ ਦਸਿਆ ਕਿ ਦਿੱਲੀ ਸਿੱਖ ਗੁਰਦੁਆਰਾ ਪ੍ਰੰਬੰਥ ਕਮੇਟੀ ਦੇ ਅੰਤਰਗਤ ਚਲਦੇ ਵਿਦਿਅਕ ਅਦਾਰੇ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਦੀ ਵਸੰਤ ਵਿਹਾਰ ਸਾਖਾ ਦੀ ਪ੍ਰਬੰਧਕ ਕਮੇਟੀ ਅਤੇ ਪ੍ਰਿੰਸੀਪਲ ਸਹਿਬਾ ਡਾ. ਸਤਵੰਤ ਕੌਰ ਵੱਲੋ ਸਕੂਲ ਦੇ ਸਮੁਚੇ ਵਿਕਾਸ ਲਈ ਨਿਰੰਤਰ ਉਪਰਾਲੇ ਕੀਤੇ ਜਾ ਰਹੇ ਹਨ। ਜਿੱਥੇ ਪ੍ਰਿੰਸੀਪਲ ਮੈਡਮ ਵਿਦਿਆਰਥੀਆਂ ਦੇ ਸਰਬਪੱਖੀ ਵਿਕਾਸ ਦਾ ਧਿਆਨ ਰੱਖਦੇ ਹਨ, ਉਥੇ ਹੀ ਆਪਣੇ ਸਕੂਲ ਦੇ ਅਧਿਆਪਕਾਂ ਨੂੰ ਵੀ ਸਦਾ ਕੁਝ ਵੱਖਰਾ ਅਤੇ ਨਵੇਕਲਾ ਕਾਰਜ ਕਰਨ ਲਈ ਪ੍ਰੇਰਿਤ ਕਰਦੇ ਰਹਿੰਦੇ ਹਨ। ਮਾਂ ਬੋਲੀ ਪੰਜਾਬੀ ਦੇ ਪ੍ਰਚਾਰ-ਪ੍ਰਸਾਰ ਨਾਲ ਵੀ ਨਿਰੰਤਰ ਜੁੜੇ ਹੋਏ ਹਨ। ਜ਼ਿਕਰਯੋਗ ਹੈ ਕਿ ਨੌਜਵਾਨ ਸ਼ਾਇਰਾ ਤਰਿੰਦਰ ਕੌਰ ਪਿਛਲੇ ਕਾਫੀ ਸਮੇਂ ਤੋਂ ਦਿੱਲੀ ਦੀਆਂ ਵੱਖ ਵੱਖ ਸਾਹਿਤਕ ਸੰਸਥਾਵਾਂ ਨਾਲ ਜੁੜੇ ਹੋਏ ਹਨ ਅਤੇ ਪੰਜਾਬੀ ਸਾਹਿਤ ਦੇ ਖੇਤਰ ਵਿਚ ਜਾਣਿਆ-ਪਹਿਚਾਣਿਆ ਚਿਹਰਾ ਹੈ। ਰਵੀ ਸਾਹਿਤ ਪ੍ਰਕਾਸ਼ਨ ਵਲੋਂ ਪ੍ਰਕਾਸ਼ਤ ਇਸ ਪੁਸਤਕ ਤੋਂ ਪਹਿਲਾਂ ਹੀ ਤਰਿੰਦਰ ਕੌਰ ਨੇ ਆਪਣੀਆਂ ਨਿੱਕੀਆਂ ਨਜ਼ਮਾਂ ਰਾਹੀਂ ਕਵਿ ਸੰਗ੍ਰਹਿ ਵਿਚ ਵੱਡਾ ਸਥਾਨ ਹਾਸਲ ਕਰ ਲਿੱਤਾ ਸੀ। ਉਸ ਦੀਆਂ ਨਿੱਕੀਆਂ-ਨਿੱਕੀਆਂ ਵਿਸ਼ਾਲ ਨਜ਼ਮਾਂ ਜਿੱਥੇ ਵਿਸ਼ਾਲ ਤੇ ਡੂੰਘੇ ਅਰਥ ਰੱਖੀਆ ਹਨ। ਉਥੇ ਵੱਖ ਵੱਖ ਵਿਸ਼ਿਆਂ ਨੂੰ ਛੂੰਹਦੀਆਂ ਹਨ।

---

ਪੰਜਾਬ ਵਿਚ ਤਿੰਨ ਲੱਖ ਦੇ ਕਰੀਬ ਮੈਂਬਰ ਹਨ ਜਿੰਨ੍ਹਾਂ ਦਾ ਆਪਣੇ ਗੁਰੂ ਤੇ ਅਟੁੱਟ ਵਿਸ਼ਵਾਸ ਹੈ ਅਤੇ ਜੋ ਆਪਣੇ ਗੁਰੂ ਲਈ ਹਰ ਵੇਲੇ ਸਭ ਕੁਝ ਕਰਨ ਲਈ ਤਿਆਰ ਰਹਿੰਦੇ ਹਨ। ਮੁਲਾਕਾਤ ਤੋਂ ਬਾਦ ਅੰਗਰੇਜ਼ੀ ਰਾਜਦੂਤ ਨੇ ਆਪਣੀ ਸਰਕਾਰ ਨੂੰ ਲਿਖਿਆ ਕਿ ਕੂਕਾ ਮਿਸ਼ਨ ਦਾ ਮਨੋਰਥ ਪੂਰਾ ਨਹੀਂ ਹੋ ਸਕਿਆ ਕਿਉਂਕਿ ਰਾਣਾ ਨੇ ਉਨ੍ਹਾਂ ਨੂੰ ਆਪਣੇ ਵੱਲੋਂ ਕੋਈ ਉਤਸ਼ਾਹ ਨਹੀਂ ਦਿੱਤਾ। ਇਸ ਦਾ ਕਾਰਨ ਉਸਨੇ ਦਸਿਆ ਕਿ ਨਿਪਾਲ ਸਰਕਾਰ ਨਹੀਂ ਚਾਹੁੰਦੀ ਕਿ ਆਪਣੀ ਫੌਜ ਵਿਚ ਗੋਰਖਿਆਂ ਤੋਂ ਇਲਾਵਾ ਹੋਰ ਕਿਸੇ ਆਦਮੀ ਨੂੰ ਭਰਤੀ ਕਰੇ ਅਤੇ ਜੇ ਕੋਈ ਬਦੇਸ਼ੀ ਭਰਤੀ ਕੀਤੇ ਜਾਂਦੇ ਹਨ ਤਾਂ ਉਹ ਕੇਵਲ ਡਰਿਲ ਸਿਖਾਉਣ ਵਾਸਤੇ ਜਾ ਤੋਪਖਾਨੇ ਵਿਚ ਮਿਸਤਰੀਆਂ ਦਾ ਕੰਮ ਕਰਨ ਵਾਸਤੇ ਹਨ। ਰਾਜਦੂਤ ਦੀ ਇਸ ਚਿਠੀ ਦੀ ਇਕ ਨਕਲ ਅੰਗਰੇਜ਼ ਸਰਕਾਰ ਸੂਚਨਾ ਹਿਤ ਪੰਜਾਬ ਸਰਕਾਰ ਨੂੰ ਭੇਜ ਦਿੱਤੀ। ਕੁਝ ਚਿਰ ਮਗਰੋਂ ਰਾਣਾ ਜੰਗ ਬਹਾਦਰ ਨੇ ਉਹ ਪੰਦਰਾਂ ਸੋਲ੍ਹਾਂ ਸਿੱਖ ਵੀ ਬਰਖਾਸਤ ਕਰ ਦਿੱਤੇ ਜਿਹੜੇ ਕਈ ਸਾਲ ਪਹਿਲਾਂ ਤੋਂ ਗੋਰਖਾ ਦਰਬਾਰ ਵਿਚ ਮੁਲਾਜ਼ਮਤ ਵਿਚ ਸਨ। ਇਹ ਉਸਦੀ ਬੁਜ਼ਦਿਲੀ ਸੀ ਕਿਉਂਕਿ ਉਹ ਅੰਗਰੇਜ਼ਾਂ ਦੇ ਵਿਰੁੱਧ ਹੁੰਦਾ ਹੋਇਆ ਵੀ ਉਹਨਾਂ ਤੋਂ ਡਰਦਾ ਸੀ ਤੇ ਉਨ੍ਹਾਂ ਨੂੰ ਖਾਹ ਮਖਾਹ ਨਰਾਜ਼ ਕਰਨ ਦੇ ਪੱਖ ਵਿਚ ਨਹੀਂ ਸੀ। ਇਸ ਸਥਿਤੀ ਵਿਚ ਉਸ ਵੇਲੇ ਕੇਵਲ ਨਿਪਾਲ ਦੇ ਰਾਜੇ ਦੀ ਨਹੀਂ ਸੀ ਸਗੋਂ ਸਾਰੀਆਂ ਹਿੰਦੁਸਤਾਨੀ ਰਿਆਸਤਾਂ ਦੀ ਇਹੋ ਦਸ਼ਾ ਸੀ। ਇਹ ਸਭ ਰਾਜੇ ਮਹਾਰਾਜੇ ਦਿਲੋਂ ਤਾਂ ਅੰਗਰੇਜ਼ਾਂ ਦੀ ਵਿਰੋਧਤਾ ਕਰਦੇ ਸਨ ਪਰ ਅੰਗਰੇਜ਼ਾਂ ਦੀ ਸ਼ਕਤੀ ਦੇ ਸਾਹਮਣੇ ਬਲਹੀਣ ਹੋਣ ਕਰਕੇ ਉਹ ਇਸ ਯੋਗ ਨਹੀਂ ਸਨ ਕਿ ਖੁਲ੍ਹੇ ਤੌਰ ਤੇ ਉਨ੍ਹਾਂ ਦੇ ਵਿਰੁੱਧ ਕੋਈ ਗੱਲ ਕਰ ਸਕਣ।



Sri Satguru Jagjit Singh Ji eLibrary NamdhariElibrary@gmail.com

ਕਿਸ਼ਤ-7

- ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਪਹਿਲੀ ਯਾਤਰਾ-1962 ਦੀ ਅਗਲੀ ਕਿਸ਼ਤ -ਸੰਪਾਦਕ)**

## ......ਚੌਥਾ ਦਿਨ

ਲੰਗਰ ਛੱਕਣ ਲਈ ਅਸੀ ਸਾਰੇ ਕੱਠੇ ਹੀ ਸਫ਼ ਤੇ ਬੈਠ ਗਏ। ਬੀਬੀ ਅਜ਼ੀਜ਼ ਭਾਂਡਿਆਂ ਵਿੱਚ ਪਾ ਪਾ ਕੇ ਦੇ ਰਹੀ ਸੀ ਤੇ ਅਸ਼ਰਫ਼ ਸਾਰਿਆਂ ਨੂੰ ਥਾਲੀਆਂ ਫੜਾ ਰਹੀ ਸੀ।

ਟੀਂਡਿਆਂ ਦੀ ਸਬਜ਼ੀ, ਗੰਗਾ ਜਮਨੀ ਦਾਲ, ਕੂਲੇ ਫੁਲਕੇ, ਸਲਾਦ ਸਭ ਕੁੱਝ ਸਵਾਦ ਲਾ ਲਾ ਕੇ ਅਸਾਂ ਖਾਣਾ ਖਾਧਾ। ਖਾਣੇ ਤੋਂ ਬਾਅਦ ਕੜਾਹ ਪਰਸ਼ਾਦ ਦੀਆਂ ਪਲੇਟਾਂ ਆ ਗਈਆਂ। ਮੈਂ ਹੈਰਾਨ ਹੋਇਆ ਪਰਸ਼ਾਦ ਛੱਕਿਆ ਜਿਵੇਂ ਸ੍ਰੀ ਭੈਣੀ ਸਾਹਿਬ ਤੋਂ ਬਣਕੇ ਆਇਆ ਹੋਵੇ। ਦਾਲ ਬਾਰੇ ਤਾਂ ਪੁੱਛੋ ਹੀ ਨਾ, ਇਹ ਉਹ ਦਾਲ ਸੀ ਜਿਸ ਬਾਰੇ ਮੇਰੇ ਦਾਦਾ ਜੀ ਸੰਤ ਈਸ਼ਰ ਸਿੰਘ ਜੀ ਕਿਹਾ ਕਰਦੇ ਸਨ ਕਿ ਕੂਕਿਆਂ ਦੀ ਦਾਲ ਤੇ ਢੋਲਕੀ ਨੇ ਹੀ ਲੋਕਾਂ ਨੂੰ ਕੂਕੇ ਬਣਾ ਦਿੱਤਾ ਹੈ। ਅਸ਼ਰਫ਼ ਦੀ ਦਾਲ ਵੀ ਕੁੱਝ ਐਸੀ ਹੀ ਸੀ।

ਬਾਅਦ ਵਿੱਚ ਅਸ਼ਰਫ਼ ਨੇ ਦੱਸਿਆ ਕਿ ਅੰਮੀ ਜਾਨ ਨੇ ਮੈਨੂੰ ਇਹ ਹਲਵਾ ਬਣਾਉਣ ਦੀ ਜਾਚ ਦੱਸੀ। ਸਾਡੇ ਤਾਂ ਲੇਈ ਜਿਹੀ ਬਣਾ ਛੱਡਦੇ ਨੇ ਤੇ ਇਸ ਹਲਵੇ ਦੀ ਜਾਚ ਮੇਰੀ ਅੰਮੀ ਨੂੰ ਮਾਮਾ ਜੀ ਨੇ ਹੀ ਦੱਸੀ ਸੀ। ਇੱਕ ਵਾਰੀ ਇਹ ਡੱਫਰਕੇ ਗਏ ਸਨ ਤੇ ਕਿਸੇ ਢੰਗ ਤੋਂ ਅੰਮੀ ਜੀ ਨੇ ਇਹ ਹਲਵਾ ਖਾ ਕੇ ਕਵੀ ਜੀ ਤੋਂ ਇਸ ਤਰ੍ਹਾਂ ਦਾ ਹਲਵਾ ਬਣਾਉਣ ਦੀ ਜਾਚ ਸਿਖੀ ਸੀ।

'ਦਾਲ ਸਬਜ਼ੀ ਵਿੱਚ ਮਿਰਚਾਂ ਲੂਣ ਸਾਡੇ ਨਾਲੋਂ ਵੀ ਘੱਟ ਸੀ।' ਹਮੇਸ਼ਾ ਏਸ ਤਰ੍ਹਾਂ ਹੀ ਖਾਂਦੇ ਹੋ?' ਮੈਂ ਪੁੱਛਿਆ।

'ਹਾਂ ਜੀ, ਇਹ ਵੀ ਪਿਆਰੇ ਕਵੀ ਜੀ ਦੀ ਹੀ ਦੇਣ ਹੈ। ਅਸੀਂ ਮਿਰਚਾਂ ਬਹੁਤ ਖਾਂਦੇ ਸਾਂ। ਇਹਨਾਂ ਨੇ ਹੀ ਸਾਨੂੰ ਦੱਸਿਆ ਕਿ ਮਿਰਚਾਂ ਖਾਣੀਆਂ ਸਿਹਤ ਵਾਸਤੇ ਠੀਕ ਨਹੀਂ ਨਾਲੇ ਜੇ ਮੈਨੂੰ ਖਾਣਾ ਖੁਆਣਾ ਹੈ ਤਾਂ ਮਿਰਚਾਂ ਅਸਲੋਂ ਘੱਟ ਪਾਇਆ ਕਰੋ। ਸੋ ਅਸਾਂ ਮਿਰਚਾਂ ਕਰੀਬਨ ਛੱਡ ਹੀ ਦਿੱਤੀਆਂ ਤੇ ਸੱਚ ਜਾਣਿਓ ਅਸੀਂ ਸਾਡੇ ਭਾਈਚਾਰੇ ਨਾਲੋਂ ਬਹੁਤ ਘੱਟ ਬਿਮਾਰ ਹੁੰਦੇ ਹਾਂ। ਇਹ ਸਭ ਅੱਲ੍ਹਾ ਦਾ ਫ਼ਜ਼ਲ ਹੈ ਤੇ ਪਿਆਰੇ ਕਵੀ ਜੀ ਦੀ ਮਿਹਰਬਾਨੀ ਹੈ।

'ਹਾਂ ਭੈਣ ਮੈਨੂੰ ਵੀ ਜਿਊਣ ਦੇ ਬਹੁਤ ਚੰਗੇ ਢੰਗ ਇਹਨਾਂ ਨੇ ਹੀ ਦੱਸੇ ਨੇ। ਮਾਪਿਆਂ ਤਾਂ ਸਾਨੂੰ ਪਾਲਿਆ ਹੀ ਹੈ, ਇਹਨਾਂ ਵੀ ਬਹੁਤ ਕੁੱਝ ਦੱਸਿਆ ਹੈ ਪਰ ਚੰਗੇ ਜੀਣ ਦੇ ਢੰਗ ਤੇ ਬਰੀਕੀਆਂ ਇਹਨਾਂ ਹੀ ਦੱਸੀਆਂ ਨੇ।' ਮੈਂ ਭੈਣ ਅਜ਼ੀਜ਼ ਨੂੰ ਮੁਖ਼ਾਤਬ ਹੋਇਆ।

ਕਵੀ ਜੀ ਨੇ ਮੇਰੇ ਮੂੰਹ ਅੱਗੇ ਹੱਥ ਧਰ ਲਿਆ ਤੇ ਕਿਹਾ ਕਿ 'ਇਹ ਵੀ ਸਿਖਣ ਵਾਲੀ ਗੱਲ ਏ ਕਿ ਕਿਸੇ ਨੂੰ ਉਸਦੇ ਮੂੰਹ ਤੇ ਏਨਾ ਨਹੀਂ ਵਡਿਆਣਾ ਚਾਹੀਦਾ। ਇਸ ਤਰ੍ਹਾਂ ਬੰਦੇ ਨੂੰ ਘੁਮੰਡ ਹੋਣ ਦਾ ਖਤਰਾ ਹੋ ਜਾਂਦਾ ਹੈ। ਤੁਹਾਨੂੰ ਮੇਰੀਆਂ ਕੁੱਝ ਗੱਲਾਂ ਪਸੰਦ ਆਈਆਂ ਨੇ ਜੋ ਤੁਹਾਡੇ ਕੰਮ ਆ ਗਈਆਂ ਨੇ ਤਾਂ ਮੈਂ ਵੀ ਆਪਣੇ ਆਪ ਨੂੰ ਵਡਭਾਗਾ ਸਮਝਦਾ ਹਾਂ।

'ਵੈਸੇ ਮੌਲਵੀ ਸਾਹਿਬ ਤੋਂ ਮੈਂ ਵੀ ਬਹੁਤ ਸਿੱਖਿਆ ਏ, ਨਿੰਮਰਤਾ, ਬਰਦਾਸ਼ਤ ਦੀ ਤਾਕਤ ਤੇ ਆਪਣੇ ਆਪ ਵਿੱਚ ਰਹਿਣਾ। ਇਹ ਸਭ ਇਹਨਾਂ ਦੀ ਹੀ ਸੁਗਾਤ ਹੈ।' ਕਵੀ ਜੀ ਨੇ ਗੱਲ ਜਾਰੀ ਰੱਖੀ।

'ਜਿਹੜੀ ਗੱਲੋਂ ਤੁਸੀਂ ਸਾਨੂੰ ਰੋਕ ਰਹੇ ਹੋ ਉਹੀ ਗੱਲਾਂ ਤੁਸੀਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਨੇ।' ਸੈਦ ਸਾਹਿਬ ਨੇ ਕਵੀ ਜੀ ਨੂੰ ਆਪਣੇ ਮੂੰਹ 'ਤੇ ਸਿਫ਼ਤਾਂ ਕਰਨ ਵਾਲੀ ਗੱਲ ਚੇਤੇ ਕਰਵਾਈ।

ਇਸ ਤਰ੍ਹਾਂ ਰਾਤ 12 ਵਜੇ ਤੱਕ ਗੱਲਾਂ ਚੱਲਦੀਆਂ ਰਹੀਆਂ। ਮੈਂ ਤਾਂ ਸੌਂ ਗਿਆ। ਪਰ ਕਵੀ ਜੀ ਸਮੇਤ ਸਾਰੇ ਪਤਾ ਨਹੀਂ ਕਦੋਂ ਤੱਕ ਦਿਲਾਂ ਦੀਆਂ ਘੁੰਡੀਆਂ ਖੋਲ੍ਹਦੇ ਰਹੇ।

ਮੌਲਵੀ ਸੈਦ ਅਹਿਮਦ ਜੀ ਰਿਟਾਇਰਡ ਟੀਚਰ ਹਨ ਤੇ ਅੱਜ ਕਲ੍ਹ ਆਪਣੇ ਪਿੰਡ ਹੀ ਰਹਿ ਰਹੇ ਹਨ। ਤਿੰਨ ਲੜਕੇ ਆਪਣੇ ਰੁਜ਼ਗਾਰਾਂ ਤੇ ਲੱਗੇ ਹੋਏ ਹਨ। ਅਸ਼ਰਫ਼ ਵਿਆਹੀ ਹੋਈ ਏ, ਇੱਕ ਕਾਕਾ ਹੈ ਪਰ ਆਪਣੇ ਖਾਵੰਦ ਨਾਲ ਕਿਸੇ ਗੱਲੋਂ ਅਣਬਣ ਹੋ ਗਈ ਹੈ ਤੇ ਤਲਾਕ ਲੈ ਲਿਆ ਹੈ। ਖਾਵੰਦ ਬੁਰੀ ਸੋਹਬਤ ਵਿੱਚ ਪੈ ਕੇ ਇਹਦੇ ਨਾਲ ਅੱਛਾ ਸਲੂਕ ਨਹੀਂ ਸੀ ਕਰਦਾ। ਅਸ਼ਰਫ਼ ਬੜੀ ਅੱਛੀ ਸੂਰਤ ਤੇ ਸੀਰਤ ਵਾਲੀ ਕੁੜੀ ਹੈ। ਹਾਲੇ ਪੇਕੇ ਹੀ ਗੁਜ਼ਾਰਾ ਕਰ ਰਹੀ ਹੈ। ਹੋਰ ਕਿਤੇ ਘਰ ਵਸਾਣ ਦੀ ਸੋਚ ਰਹੇ ਨੇ। ਗੱਲ ਕਈ ਥਾਈਂ ਚੱਲੀ ਨੇ ਪਰ ਕਹਿੰਦੇ ਨੇ 'ਦੁੱਧ ਦਾ ਸੜਿਆ ਲੱਸੀ ਨੂੰ ਫੂਕਾਂ ਮਾਰਦਾ ਏ।' ਕਾਫੀ ਬੋਚ ਬੋਚ ਕੇ ਪੈਰ ਰੱਖ ਰਹੇ ਨੇ। ਇੱਕ ਪੁੱਤਰ ਹਾਲੇ ਲਾਹੌਰ ਬਾਗਬਾਨ ਪੁਰੇ ਪੜ੍ਹਦਾ ਏ ਤੇ ਬੋਰਡਿੰਗ 'ਚ ਹੀ ਰਹਿ ਰਿਹਾ ਏ।

## ਪੰਜਵਾ ਦਿਨ

ਦੂਸਰੇ ਦਿਨ ਅਸਾਂ ਖਾਹਸ਼ ਜ਼ਾਹਰ ਕੀਤੀ ਕਿ ਬੇਟੇ ਜਹਾਂਗੀਰ ਨੂੰ ਜ਼ਰੂਰ ਮਿਲਣਾ ਏ। ਦੂਜੇ ਲੜਕੇ ਕੰਮ ਤੇ ਜਾ ਚੁੱਕੇ ਸਨ ਨਹੀਂ ਤੇ ਉਨ੍ਹਾਂ ਨੂੰ ਨਾਲ ਹੀ ਲੈ ਚੱਲਦੇ। ਮੌਲਵੀ ਸਾਹਿਬ ਬਹੁਤ ਕਮਜ਼ੋਰ ਸਨ ਸੋ ਉਹਨਾਂ ਨੂੰ ਨਾਲ ਜਾਣ ਤੋਂ ਮਨ੍ਹਾ ਕਰ ਦਿੱਤਾ। ਜਹਾਂਗੀਰ ਦਾ ਪਤਾ ਪੁੱਛਕੇ ਅਸੀਂ ਟਾਂਗੇ ਚੜ੍ਹਕੇ ਲਾਹੌਰ ਨੂੰ ਤੁਰ ਪਏ।

ਟਾਂਗਾ ਖੂਬ ਸ਼ਿੰਗਾਰਿਆ ਹੋਇਆ ਸੀ ਤੇ ਘੋੜਾ ਵੀ ਖੂਬ ਪਲਿਆ ਹੋਇਆ ਸੀ। ਟਾਂਗੇ ਵਾਲਾ ਵੀ ਇੱਕ ਨੌਜਵਾਨ, ਜਿਸ ਤੇੜ ਚਾਦਰ ਤੇ ਸਿਰ ਤੇ ਪੱਗ ਬੰਨ੍ਹ ਤੇ ਤੌਰਾ ਰੱਖ ਕੇ ਬੰਨ੍ਹੀ ਹੋਈ ਸੀ।

ਮੈਨੂੰ ਆਪਣੇ ਪਿੰਡ ਲਾਲੇਪੁਰ ਦਾ ਬਰਕਤ ਯਾਦ ਆ ਗਿਆ। ਜਿਸਦਾ ਟਾਂਗਾ, ਘੋੜਾ ਸਭ ਤੋਂ ਵਧੀਆ ਹੁੰਦਾ ਸੀ। ਸਵਾਰੀਆਂ ਉਸਦੇ ਟਾਂਗੇ ਦੀ ਉਡੀਕ ਵਿੱਚ ਪਹਿਲਾਂ ਹੀ ਆ ਬੈਠਦੀਆਂ। ਸਾਡੇ ਪਿੰਡੋਂ (ਲਾਲੇਪੁਰੋਂ) ਕੱਚੀ ਸੜਕ ਗੁਜਰਾਂ ਵਾਲੇ ਜਾਂਦੀ ਸੀ, ਜਿਸ ਤੇ ਆਮ ਕਰਕੇ ਟਾਂਗੇ ਹੀ ਚੱਲਦੇ ਸਨ। ਪਰ ਬਰਕਤ ਦੇ ਟਾਂਗੇ ਦੀ ਕੋਈ ਵਾਰੀ ਨਹੀਂ ਸੀ। ਉਹ ਜਦੋਂ ਟਾਂਗਾ ਲੈ ਕੇ ਆਉਂਦਾ, ਸਵਾਰੀਆਂ ਦੂਸਰੇ ਟਾਂਗੇ ਤੇ ਬੈਠੀਆਂ ਹੋਈਆਂ ਵੀ ਉਤਰ ਕੇ ਬਰਕਤ ਵਾਲੇ ਟਾਂਗੇ ਤੇ ਆ ਬੈਠਦੀਆਂ। ਚੱਲਦੀਆਂ ਤਾਂ ਇੱਕ ਦੋ ਲਾਰੀਆਂ ਵੀ ਸਨ ਪਰ ਲੋਕ ਟਾਂਗਿਆਂ ਤੇ ਹੀ ਜਾਣਾ ਪਸੰਦ ਕਰਦੇ ਸਨ। ਲਾਰੀ ਕੀ



Sri Satguru Jagjit Singh Ji eLibrary NamdhariElibrary@gmail.com

ਪਤਾ ਕਿੱਥੇ ਜਾ ਕੇ ਖਰਾਬ ਹੋ ਜਾਏ, ਫਿਰ ਸਵਾਰੀਆਂ ਨੂੰ ਕਿੱਥੋਂ ਤੱਕ ਧੱਕਾ ਲੁਆਉਣਾ ਪਵੇ ਜਾਂ ਤੁਰ ਕੇ ਵੀ ਸ਼ਹਿਰ ਪਹੁੰਚਣਾ ਪਵੇ।

ਲਓ ਸਾਡਾ ਟਾਂਗਾ ਵੀ ਬਾਗਬਾਨ ਪੁਰੇ (ਲਾਹੌਰ) ਦੇ ਉਸ ਸਕੂਲ ਅੱਗੇ ਆ ਖੜ੍ਹਾ ਹੋਇਆ ਜਿੱਥੇ ਸਾਡਾ ਭਣੇਵਾਂ ਜਹਾਂਗੀਰ ਪੜ੍ਹਦਾ ਸੀ। ਟਾਂਗੇ ਤੋਂ ਉਤਰ ਕੇ ਅਸਾਂ ਟਾਂਗੇ ਵਾਲੇ ਨੂੰ ਪੈਸੇ ਦੇਣੇ ਚਾਹੇ ਪਰ ਉਸ ਨੇ ਇਹ ਗੱਲ ਆਖ ਕੇ ਟਾਲ ਦਿੱਤਾ :

'ਵਾਹ ਸਰਦਾਰ ਜੀ ਤੁਹਾਡੇ ਪਾਸੋਂ ਪੈਸੇ ਲੈਣੇ ਚੰਗਾ ਲੱਗੇਗਾ, ਤੁਸੀਂ ਸਾਡੇ ਮੌਲਵੀ ਸਾਹਿਬ ਦੇ ਪ੍ਰਾਹੁਣੇ ਹੋ। ਵੱਡੀ ਗੱਲ ਏ ਤੁਸੀਂ ਸਾਡੇ ਮੁਲਕ ਦੇ ਵੀ ਮਹਿਮਾਨ ਹੋ। ਚੰਗਾ, ਘੋੜਾ ਕਾਹਲਾ ਪੈ ਗਿਆ ਏ, ਸਲਾਮ ਵੀ ਤੇ ਸਤਿ ਸ੍ਰੀ ਅਕਾਲ ਵੀ।'

ਅਸੀਂ ਸਕੂਲ ਦੇ ਬੂਹੇ ਅੱਗੇ ਖੜ੍ਹੇ ਸਾਂ। ਅੰਦਰ ਸ਼ਾਇਦ ਬੱਚੇ ਦੁਆ (ਪ੍ਰਾਰਥਣਾ) ਪੜ੍ਹ ਰਹੇ ਸਨ। ਅਸੀਂ ਜਲਦੀ ਜਲਦੀ ਅੰਦਰ ਆ ਗਏ। ਸੰਯੋਗਵੱਸ ਇੱਕ ਉਸਤਾਦ (ਅਧਿਆਪਕ) ਸਾਨੂੰ ਮਿਲ ਪਿਆ। ਅਸਾਂ ਉਸਨੂੰ ਜਹਾਂਗੀਰ ਬਾਰੇ ਪੁੱਛਿਆ।

'ਆਓ ਸਰਦਾਰ ਜੀ, ਮੇਰਾ ਬੜਾ ਪਿਆਰਾ ਸ਼ਾਗਿਰਦ ਏ। ਤੁਹਾਨੂੰ ਜ਼ਰੂਰ ਮਿਲਾਵਾਂਗੇ। ਆਓ ਜ਼ਰਾ ਦੁਆ ਵਿੱਚ ਸ਼ਾਮਲ ਹੋਈਏ। ਟੀਚਰ ਬੜੇ ਪਿਆਰ ਨਾਲ ਇਹ ਗੱਲਾਂ ਕਰਕੇ ਉਧਰ ਲੈ ਗਿਆ। ਜਿਧਰ ਸਾਰੇ ਸਕੂਲ ਦੇ ਕਰੀਬਨ ਤਿੰਨ ਹਜਾਰ ਬੱਚੇ ਖੜ੍ਹੇ ਹੋ ਕੇ ਦੁਆ ਪੜ੍ਹ ਰਹੇ ਸਨ। ਏਹੀ ਦੁਆ ਸਾਡੇ ਸਕੂਲਾਂ ਵਿੱਚ ਵੀ ਪੜ੍ਹਦੇ ਹਨ।

'ਮੁਝ ਕੋ ਤੇਰੀ ਹੈ ਜੁਸਤਜੂ ਮੁਝਕੋ ਤੇਰੀ ਤਲਾਸ਼ ਹੈ।' ਛੇ ਲੜਕੇ ਬੜੀ ਸੁਰੀਲੀ ਆਵਾਜ਼ ਵਿੱਚ ਮਾਈਕ ਅੱਗੇ ਗਾ ਰਹੇ ਸਨ। ਕਿਆ ਨਜ਼ਾਰਾ ਸੀ। ਸਾਡੇ ਨਾਲ ਆਏ ਟੀਚਰ ਨੇ ਹੈਡ ਮਾਸਟਰ ਜੀ ਨੂੰ ਸਾਡੇ ਬਾਰੇ ਦੱਸਿਆ ਤਾਂ ਹੈਡ ਮਾਸਟਰ ਸਾਨੂੰ ਅਗਲ ਵਾਂਢੀ ਲੈਣ ਆ ਗਏ। ਸਲਾਮ ਦੁਆ ਤੋਂ ਬਾਅਦ ਸਾਡੇ ਬਾਰੇ ਪੁੱਛਿਆ। ਕਵੀ ਜੀ ਨੇ ਸੰਖੇਪ ਵਿੱਚ ਆਪਣੀ ਜਾਣ ਪਛਾਣ ਕਰਾਈ। ਅਸੀਂ ਚਾਰੇ ਮਾਈਕ ਵੱਲ ਜਾ ਰਹੇ ਸਾਂ। ਵੇਖਿਆ ਸਾਰੇ ਉਸਤਾਦ ਸਾਹਿਬ ਵੀ ਆਪਣੀ ਆਪਣੀ ਕਲਾਸ ਲਾਈਨ ਦੇ ਸਾਹਮਣੇ ਖੜ੍ਹੇ ਸਨ ਬਾਰਗਾਹਿ ਇਲਾਹੀ ਵਿੱਚ ਆਪਣੇ ਸਿਰ ਝੁਕਾਈ। ਦੁਆ ਖਤਮ ਹੋਈ। ਏਨੀ ਚੁੱਪ ਸੀ ਕਿ ਸੂਈ ਡਿਗਣੀ ਵੀ ਆਵਾਜ਼ ਸੁਣੀ ਜਾ ਸਕਦੀ ਸੀ।

ਹੈਡ ਮਾਸਟਰ ਸਾਹਿਬ ਨੇ ਸਾਨੂੰ ਆਖਿਆ ਕਿ ਬੱਚਿਆਂ ਨੂੰ ਕੁੱਝ ਆਖਿਆ ਜਾਵੇ। ਕਵੀ ਜੀ ਨੇ ਕਿਹਾ 'ਜ਼ਰੂਰ' ਤੁਸਾਂ ਮੇਰੇ ਮਨ ਦੀ ਗੱਲ ਬੁੱਝ ਲਈ ਏ। ਮੈਂ ਵੀ ਚਾਹੁੰਦਾ ਸਾਂ ਕਿ ਬੱਚਿਆਂ ਨਾਲ ਕੁਝ ਗੱਲਾਂ ਦੀ ਸਾਂਝ ਪਾਵਾਂ।'

ਹੈਡ ਮਾਸਟਰ ਸਾਹਿਬ ਨੇ ਬੱਚਿਆਂ ਨੂੰ ਬੈਠਣ ਦਾ ਇਸ਼ਾਰਾ ਕਰਕੇ ਮਾਈਕ ਤੇ ਸਾਡੇ ਬਾਰੇ ਦੱਸਿਆ ਕਿ ਇਹ ਤੁਹਾਡੇ ਨਾਲ ਮੁਖ਼ਾਤਬ ਹੋ ਰਹੇ ਹਨ। ਇਹ, ਜਿਹਨਾਂ ਨੂੰ ਤੁਸੀਂ ਸਾਹਮਣੇ ਖੜੇ ਦੇਖ ਰਹੇ ਹੋ, ਇਹ ਭਾਰਤ ਤੋਂ ਆਏ ਨੇ। ਏਥੇ ਤੁਹਾਡੇ ਵਿੱਚ ਹੀ ਜਹਾਂਗੀਰ ਨਾਂ ਦਾ ਬੱਚਾ ਹੈ ਦਸਵੀਂ ਵਿੱਚ, ਉਸਨੂੰ ਮਿਲਣ ਦੇ ਬਹਾਨੇ ਸਕੂਲ ਆਏ ਨੇ। ਆਓ ਸਰਦਾਰ ਸਾਹਿਬ।'

ਕਵੀ ਜੀ ਮਾਈਕ ਅੱਗੇ ਜਾ ਖੜ੍ਹੇ ਹੋਏ ਤੇ ਗੱਲ ਸ਼ੁਰੂ ਕੀਤੀ, 'ਪਿਆਰੇ ਹੋਨਹਾਰ ਬੱਚਿਓ ਸਲਾਮ ਦੁਆ। ਅੱਲ੍ਹਾ ਤੁਹਾਨੂੰ ਤੰਦਰੁਸਤੀ ਬਖ਼ਸ਼ੇ ਤੇ ਤੁਸੀਂ ਪੜ੍ਹ ਲਿਖ ਕੇ, ਆਪਣੇ ਮੁਲਕ ਦੇ ਵਧੀਆ ਸ਼ਹਿਰੀ (ਨਾਗਰਿਕ) ਬਣੋ। ਅਸੀਂ ਤੁਹਾਡੇ ਵਿਚੋਂ ਇੱਕ ਲੜਕੇ ਜਹਾਂਗੀਰ ਨੂੰ ਮਿਲਣ ਆਏ ਹਾਂ ਤੇ ਤੁਹਾਡੇ ਵੀ ਦੀਦਾਰ ਹੋ ਗਏ। ਜਹਾਂਗੀਰ ਜੇ ਤੁਹਾਡੇ ਵਿੱਚ ਹੀ ਹੈ ਤਾਂ ਖੜ੍ਹਾ ਹੋ ਕੇ ਵਖਾਲੀ ਦੇਵੇ।'

ਨੇੜਿਓਂ ਹੀ ਇਕ ਮੁੰਡਾ ਵਾਹ ਵਾਹ ਭਰਵੇਂ ਸਰੀਰ ਗੋਰੇ ਰੰਗ ਵਾਲਾ ਸਲਵਾਰ ਕਮੀਜ਼ ਪਹਿਨੀ ਖੜ੍ਹਾ ਹੋ ਗਿਆ।

'ਅੱਛਾ ਤਾਂ ਤੂੰ ਹੈਂ ਸਾਡਾ ਭਣੇਵਾਂ ਜਹਾਂਗੀਰ। ਬਹੁਤ ਵਧੀਆ। ਹੁਣ ਬੈਠ ਜਾਓ ਪੁੱਤਰ ਜੀ।' ਕਵੀ ਜੀ ਨੇ ਜਹਾਂਗੀਰ ਨੂੰ ਬਿਠਾ ਕੇ ਗੱਲ ਸ਼ੁਰੂ ਕੀਤੀ–

'ਬੱਚਿਓਂ ਪੰਦਰਾਂ ਸਾਲ ਪਹਿਲਾਂ ਖੁਦਾਵੰਦ ਕਰੀਮ ਤੇ ਵਾਹਿਗੁਰੂ ਨੇ ਸਾਡੇ ਤੇ ਇੱਕ ਪਰਚਾ ਪਾਇਆ ਸੀ। ਸਾਡਾ ਇਮਤਿਹਾਨ ਲਿਆ ਸੀ, ਪਰ ਬੜੇ ਅਫ਼ਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਅਸੀਂ ਹਿੰਦੂ, ਸਿੱਖ ਤੇ ਮੁਸਲਮਾਨ ਪੂਰੀ ਤਰ੍ਹਾਂ ਫੇਲ੍ਹ ਹੋਏ। ਅਸੀਂ ਇੱਕ ਵੀ ਨੰਬਰ ਨਾ ਲੈ ਸਕੇ। ਅਸਾਂ ਭਰਾਵਾਂ ਨੂੰ ਮਾਰਿਆ, ਭੈਣਾਂ ਦੀਆਂ ਇੱਜਤਾਂ ਲੁੱਟੀਆਂ, ਆਪਣੇ ਭਰਾਵਾਂ ਦੇ ਘਰ ਉਜਾੜੇ। ਪਰ ਬੱਚਿਓ ਤੁਹਾਡੀ ਉਮਰ ਵਿੱਚ ਤੁਹਾਡੇ ਉਤੇ ਜੇ ਕਿਤੇ ਅਜਿਹਾ ਪਰਚਾ ਪਵੇ ਤਾਂ ਅੱਲ੍ਹਾ ਮੀਆਂ ਤੋਂ ਤੁਸੀਂ ਪੂਰੇ ਨੰਬਰ ਲੈ ਕੇ ਪਾਸ ਹੋਣਾ ਹੈ। ਤੁਸਾਂ ਆਪਣੇ ਵਡਿਕਿਆਂ ਤੋਂ ਸੁਣਿਆ ਹੋਵੇਗਾ 1947 ਦੇ ਦੰਗਿਆਂ ਬਾਰੇ। ਹੋ ਸਕਦੈ ਤੁਹਾਡੇ ਵਿਚੋਂ ਕਈਆਂ ਦੇ ਮਾਪੇ ਉਸ ਘਲੂਘਾਰੇ ਦੇ ਸ਼ਿਕਾਰ ਵੀ ਹੋਏ ਹੋਣ। ਸੋ ਮੇਰੀ ਤੁਹਾਨੂੰ ਇਹ ਹੀ ਮੱਤ ਹੈ ਕਿ ਪਿਛਲੀਆਂ ਗੱਲਾਂ ਨੂੰ ਭੁੱਲ ਕੇ ਹਰ ਮਜ਼ਹਬ ਦੇ ਲੋਕਾਂ ਨਾਲ ਪਿਆਰ ਕਰਨਾ।' ਗੱਲਾਂ ਤਾਂ ਬਹੁਤ ਨੇ ਪਰ ਤੁਹਾਡਾ ਪੜ੍ਹਾਈ ਦਾ ਹਰਜ਼ ਹੋ ਰਿਹਾ ਹੈ ਸੋ ਬਹੁਤ ਬਹੁਤ ਪਿਆਰ ਸਲਾਮ ਸਤਿ ਸ੍ਰੀ ਅਕਾਲ।' ਕਵੀ ਜੀ ਨੇ ਆਪਣੀ ਗੱਲ ਖਤਮ ਕੀਤੀ ਤੇ ਹੈਡ ਮਾਸਟਰ ਸਾਹਿਬ ਨੇ ਕਵੀ ਜੀ ਦੇ ਕੰਨ ਵਿੱਚ ਕੁੱਝ ਕਿਹਾ।

ਕਵੀ ਜੀ ਨੇ ਫੇਰ ਬੋਲਣਾ ਸ਼ੁਰੂ ਕੀਤਾ, 'ਜਨਾਬ ਮੁਹਤਰਮ ਹੈਡ ਮਾਸਟਰ ਸਾਹਿਬ ਨੇ ਹੁਕਮ ਕੀਤਾ ਹੈ ਕਿ ਮੈਂ ਆਪਣੇ ਬਾਰੇ ਕੁੱਝ ਦੱਸਾਂ। ਲੌ ਸੁਣੋ। ਸਾਡੇ ਵੱਖਰੇ ਲਿਬਾਸ ਨੂੰ ਵੇਖ ਕੇ ਤੁਸੀਂ ਜ਼ਰੂਰ ਹੈਰਾਨ ਹੋਏ ਹੋਵੋਗੇ। ਏਸ ਪੁਸ਼ਾਕ ਵਾਲੇ ਅਸੀਂ ਨਾਮਧਾਰੀ ਸਿੱਖ ਅਖਵਾਂਦੇ ਹਾਂ। ਅਸੀਂ ਪੂਰੇ ਸਬਜ਼ੀਖੋਰ ਹਾਂ, ਮਾਸ ਖਾਣ ਵਾਲੇ ਦੇ ਹੱਥੋਂ ਅਸੀਂ ਕੁੱਝ ਲੈ ਕੇ ਵੀ ਨਹੀਂ ਖਾਂਦੇ।'

'1857 ਦੀ ਆਜ਼ਾਦੀ ਦੀ ਜੰਗ ਤੋਂ ਬਾਅਦ ਅੰਗਰੇਜ਼ ਦੇ ਖਿਲਾਫ਼ ਸਾਡੇ ਮਹਾਨ ਗੁਰੂ ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਦੀ ਜੰਗ ਸ਼ੁਰੂ ਕੀਤੀ। ਅੰਗਰੇਜ਼ਾਂ ਨੇ ਨਾਮਧਾਰੀਆਂ ਨੂੰ ਫਾਹੇ ਲਾਇਆ, ਤੋਪਾਂ ਅੱਗੇ ਉਡਾਏ, ਕਾਲੇ ਪਾਣੀ ਭੇਜ ਦਿੱਤਾ, ਏਥੋਂ ਤੱਕ ਕਿ 1872 ਵਿੱਚ ਸਾਡੇ ਮਹਿਬੂਬ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਦਿੱਤਾ।'

ਸਾਰੇ ਬੜੇ ਚੁੱਪ ਚਾਪ ਸਭ ਕੁੱਝ ਸੁਣ ਰਹੇ ਸਨ। ਸਾਰੇ ਮਾਹੌਲ ਵਿੱਚ ਬੜੀ ਖਾਮੋਸ਼ੀ ਸੀ। ਕਦੀ ਕਦੀ ਰੁੱਖਾਂ ਤੇ ਬੈਠੀਆਂ ਚਿੜੀਆਂ ਦੀ ਚੂੰ ਚੂੰ ਜ਼ਰੂਰ ਇਸ ਖਾਮੋਸ਼ੀ ਨੂੰ ਤੋੜ ਦਿੰਦੀ।

ਕਵੀ ਜੀ ਨੇ ਆਪਣੀ ਗੱਲ ਜਾਰੀ ਰੱਖੀ, 'ਤੁਹਾਨੂੰ ਇਹ ਜਾਣ ਕੇ ਹੈਰਾਨੀ ਭਰੀ ਖੁਸ਼ੀ ਹੋਵੇਗੀ ਕਿ ਸਾਡੇ ਵਰਗਾ ਲਿਬਾਸ ਪਹਿਨਣ ਵਾਲਿਆਂ ਕਿਸੇ ਨੂੰ ਦੁੱਖ ਨਹੀਂ ਦਿੱਤਾ ਤੇ ਨਾ ਹੀ ਸਾਨੂੰ ਕਿਸੇ ਕੁੱਝ ਆਖਿਆ ਏ। ਸਾਡਾ ਫ਼ਿਰਕਾ ਅਮਨ ਪਸੰਦ, ਮਿਹਨਤ-ਕਸ਼ ਤੇ ਹੱਕ ਹਲਾਲ ਦੀ ਕਮਾਈ ਕਰਕੇ ਖਾਣ ਵਾਲਿਆਂ ਦਾ ਹੈ। ਚੰਗਾ ਫਿਰ ਰੱਬ ਰਾਖਾ ਤੁਸੀਂ ਜਵਾਨੀਆਂ ਮਾਣੋ। ਹਾਂ ਸੱਚ ਮੈਂ ਇਕ ਗੱਲ ਆਪਣੇ ਬਾਰੇ ਕਹਿਣੀ ਭੁੱਲ ਗਿਆ। ਅੰਗਰੇਜ਼ ਵੇਲੇ ਨਾਮਧਾਰੀਆਂ ਨੇ ਅੰਗਰੇਜ਼ਾਂ ਦਾ ਪੂਰਾ ਬਾਈਕਾਟ ਕੀਤਾ, ਨਾ ਬਦੇਸ਼ੀ ਕੱਪੜੇ ਪਾਉਣੇ, ਨਾ ਅੰਗਰੇਜ਼ ਦੀ ਰੇਲ ਤੇ ਚੜ੍ਹਣਾ, ਨਾ ਉਸਦੀ ਨਹਿਰ ਦਾ ਪਾਣੀ ਪੀਣਾ, ਨਾ ਖੇਤ ਨੂੰ ਲਾਣਾ, ਅੰਗਰੇਜ਼ ਦੇ ਸਕੂਲਾਂ ਵਿੱਚ ਬੱਚੇ ਨਹੀਂ ਪੜ੍ਹਾਏ। ਏਥੋਂ ਤੱਕ ਕਿ ਅੰਗਰੇਜ਼ ਦੀ ਡਾਕ ਵਿੱਚ ਚਿੱਠੀਆਂ ਵੀ ਨਹੀਂ ਪਾਉਣੀਆਂ। ਇਤਨਾ ਸਖਤ ਬਾਈਕਾਟ ਕੀਤਾ ਅੰਗਰੇਜ਼ ਦਾ ਸਾਡੇ ਵਡੇਰੇ ਨਾਮਧਾਰੀਆਂ ਨੇ। ਗੱਲ ਲੰਮੀ ਹੋ ਗਈ ਏ ਮੁਆਫ਼ ਕਰਨਾ, ਅੱਛਾ ਦੁਬਾਰਾ ਸਲਾਮ, ਸਤਿ ਸ੍ਰੀ ਅਕਾਲ। ਬੜੇ ਪਿਆਰੇ ਪੁੱਤਰੋ, ਅੱਜ ਤੋਂ ਅਹਿਦ ਕਰੋ ਕਿ ਜੀਣਾ ਹੈ ਤੇ ਜੀਣ ਦੇਣਾ ਹੈ।'

ਬੱਚਿਆਂ ਨੇ ਜ਼ੋਰਦਾਰ ਤਾੜੀਆਂ ਨਾਲ ਕਵੀ ਜੀ ਦਾ ਸਨਮਾਨ ਕੀਤਾ ਤੇ ਇੱਜ਼ਤ ਅਫ਼ਜ਼ਾਈ ਕੀਤੀ। ਪੀ.ਟੀ.ਆਈ ਨੇ ਬੱਚਿਆਂ ਨੂੰ ਕਾਸ਼ਨ ਦੇ ਕੇ ਖੜ੍ਹਾ ਕੀਤਾ ਤੇ ਆਪਣੀਆਂ ਆਪਣੀਆਂ ਕਲਾਸਾਂ ਵਿੱਚ ਜਾਣ ਦਾ ਹੁਕਮ ਕੀਤਾ। ਬੱਚੇ ਆਪਣੀ ਕਲਾਸ ਵਿੱਚ ਜਾ ਰਹੇ ਸਨ ਤੇ ਮੁੜ ਮੁੜ ਕੇ ਸਾਨੂੰ ਵੇਖ ਰਹੇ ਸਨ ਉਤਸੁਕਤਾ ਨਾਲ।



. Sri Satguru Jagjit Singh Ji eLibrary NamdhariElibrary@gmail.com .

**ਬਰਸੀ 'ਤੇ ਵਿਸ਼ੇਸ਼**

ਮੂਲ ਲੇਖਕ: ਐਮ.ਐਲ. ਆਹਲੂਵਾਲੀਆ (ਫਰਵਰੀ, 1967)
ਅਨੁਵਾਦਕ: ਮੁਹਿੰਦਰ ਸਿੰਘ ਕੂਕਾ (ਜੂਨ, 2022)



# ਮਹਾਨ ਇਨਕਲਾਬੀ ਤੇ ਸੁਤੰਤਰਤਾ-ਸੰਗਰਾਮੀ
# ਭਾਈ ਮਹਾਰਾਜ ਸਿੰਘ

**(ਭਾਰਤੀ ਨੇਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿਖੇ ਸੇਵਾ-ਕਾਰਜ ਕਰਦਿਆਂ ਸੰਨ 1959 ਈ. ਵਿਚ ਪੰਜਾਬ ਦੀਆਂ ਦੋ ਮਹਾਨ ਇਨਕਲਤਬੀ ਹਸਤੀਆਂ- ਭਾਈ ਮਹਾਰਾਜ ਸਿੰਘ ਅਤੇ 'ਕੂਕਾ ਅੰਦੋਲਨ' ਦੇ ਆਗੂ ਗੁਰੂ ਰਾਮ ਸਿੰਘ ਜੀ- ਦੇ ਦੇਸ਼ ਦੀ ਸੁਤੰਤਰਤਾ ਵਾਸਤੇ ਕੀਤੇ ਸੰਘਰਸ਼ਾਂ ਦੀਆਂ ਅਨੋਖੀਆਂ ਪਰਤਾਂ ਖੋਲ੍ਹਦੇ ਬਹੁਤ ਸਾਰੇ ਦਸਤਾਵੇਜ਼ ਮੇਰੇ ਹੱਥ ਲੱਗੇ ਜਿਨ੍ਹਾਂ ਨੂੰ 1967 ਈ. ਵਿਚ ਵਿਦਵਾਨ ਇਤਿਹਾਸਕਾਰ ਸ੍ਰ. ਨਾਹਰ ਸਿੰਘ ਨੇ 'Rebels Against The British Raj' ਸਿਰਲੇਖ ਅਧੀਨ ਅੰਗਰੇਜ਼ੀ ਵਿਚ ਦੋ ਪੁਸਤਕਾਂ ਦੇ ਰੂਪ ਵਿਚ ਛਪਵਾ ਕੇ ਸੁਹਿਰਦ ਪਾਠਕਾਂ ਸਾਹਵੇਂ ਲਿਆਂਦਾ। ਭਾਈ ਮਹਾਰਾਜ ਸਿੰਘ ਜੀ ਦੀਆਂ ਇਨਕਲਾਬੀ ਗਤੀਵਿਧੀਆਂ ਵਾਲੇ ਦਸਤਾਵੇਜ਼ਾਂ ਦੀ ਸ੍ਰ. ਨਾਹਰ ਸਿੰਘ ਵਾਲੀ ਪੁਸਤਕ ਦਾ ਪੰਜਾਬੀ ਅਨੁਵਾਦ ਸੰਤ ਅਮਰੀਕ ਸਿੰਘ ਨੇ ਕੀਤਾ ਸੀ ਤੇ ਸ੍ਰ. ਸੁਰਜੀਤ ਸਿੰਘ ਮਜੀਠੀਆ ਦੇ ਸਹਿਯੋਗ ਨਾਲ ਪੰਜਾਬੀ ਪੜ੍ਹਨ ਵਾਲੇ ਪਾਠਕਾਂ ਵਾਸਤੇ 1989 ਵਿਚ ਹੀ ਛਪ ਗਿਆ ਸੀ ਜੋ ਪਟਿਆਲਾ ਨਿਵਾਸੀ ਭਾਈ ਨਿਰਭੈ ਸਿੰਘ ਦੀ ਮਾਰਫ਼ਤ ਜਲਦੀ ਹੀ ਹੱਥੋ-ਹੱਥ ਵਿਕ ਗਿਆ। -ਅਨੁਵਾਦਕ)**

ਮਹਾਨ ਸੁਤੰਤਰਤਾ ਸੰਗ੍ਰਾਮੀ ਭਾਈ ਮਹਾਰਾਜ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਸਬੰਧੀ ਦਸਤਾਵੇਜ਼ਾਂ ਨੂੰ ਵਾਚਦਿਆਂ ਹਰੇਕ ਸੰਜੀਦਾ ਪਾਠਕ ਦੇ ਮਨ ਵਿਚ ਸਰਵ-ਪ੍ਰਥਮ ਇਸ ਪ੍ਰਸ਼ਨ ਦੇ ਉਪਜਣ ਦੀ ਸੰਭਾਵਨਾ ਹੈ ਕਿ- 'ਕੀ 1846-47 ਈ. ਵਿਚ ਪੰਜਾਬੀਆਂ ਵੱਲੋਂ ਵਿੱਢਿਆ ਗਿਆ ਅੰਗਰੇਜ਼-ਵਿਰੋਧੀ ਸੰਘਰਸ਼ ਇਕ ਵੱਖਰੀ ਤੇ ਵਿਕੋਲਿੱਤਰੀ ਘਟਨਾ ਸੀ?' ਜੇਕਰ ਨਹੀਂ, ਤਾਂ 19ਵੀਂ ਸਦੀ ਦੇ ਅੰਤਲੇ ਵਰ੍ਹਿਆਂ ਦੌਰਾਨ ਇਸ ਕਾਰਜ ਵਾਸਤੇ ਇਕ ਸੰਗਠਿਤ ਕੌਮੀ ਮੰਚ ਦੀ ਸਥਾਪਨਾ ਤੀਕਰ ਇਸ ਅੰਦੋਲਨ ਦਾ ਅਤੇ ਸਾਰੇ ਭਾਰਤ ਅੰਦਰ ਵਾਪਰ ਰਹੀਆਂ ਅਜਿਹੀਆਂ ਹੋਰ ਅੰਗਰੇਜ਼-ਵਿਰੋਧੀ ਗਤੀ-ਵਿਧੀਆਂ ਦਾ ਖ਼ਾਸਾ ਕੀ ਸੀ ?

ਪੰਜਾਬ ਅੰਦਰ ਅੰਗਰੇਜ਼ਾਂ ਦੇ ਖਿਲਾਫ਼ ਅਵਰੋਧ ਸਥਾਪਤ ਕਰਨ ਵਿਚ ਜਿਹੜਾ ਯੋਗਦਾਨ (ਪਿੰਡ ਰੱਬੋਂ, ਲੁਧਿਆਣਾ ਦੇ ਜੰਮਪਲ) ਨਿਹਾਲ ਸਿੰਘ 'ਉਰਫ਼' ਭਾਈ ਮਹਾਰਾਜ ਸਿੰਘ ਨੇ ਪਾਇਆ, ਉਸਨੂੰ ਉਪਰੋਕਤ ਪ੍ਰਸ਼ਨਾਂ ਦੇ ਉੱਤਰਾਂ ਦੇ ਸੰਧਰਭ ਵਿਚ ਹੀ ਪੂਰੀ ਤਰ੍ਹਾਂ ਸਮਝਿਆ ਜਾ ਸਕਦਾ ਹੈ। ਇਸ ਸਬੰਧ ਵਿਚ ਭਾਈ ਸਾਹਿਬ ਵੱਲੋਂ ਪਾਏ ਗਏ ਯੋਗਦਾਨ, ਪੈੜ ਤੇ ਵਿਰਸੇ ਦੇ ਮੁਲਾਂਕਣ ਉਪਰ ਵਿਚਾਰ-ਵਟਾਂਦਰਾ ਕਰਨਾ ਵੀ ਉਚਿਤ ਰਹੇਗਾ ਜੋ ਭਾਈ ਮਹਾਰਾਜ ਸਿੰਘ ਪੰਜਾਬ ਦੇ ਭਾਵੀ ਸੁਤੰਤਰਤਾ-ਸੰਗਰਾਮੀਆਂ ਵਾਸਤੇ ਆਪਣੇ ਪਿੱਛੇ ਛੱਡ ਕੇ ਗਏ।




ਅਜਿਹਾ ਮੰਨ ਲੈਣਾ ਸਰਾਸਰ ਗ਼ਲਤ ਹੋਵੇਗਾ ਕਿ ਅੰਗਰੇਜ਼ਾਂ ਦੇ ਸਨਮੁੱਖ ਭਾਰਤਵਾਸੀ ਕੀੜੀਆਂ ਦੀ ਪਹਾੜੀ ਵਾਂਗ ਢਹਿ-ਢੇਰੀ ਹੋ ਗਏ। ਇਸ ਦੇ ਐਨ ਉਲਟ, ਬਰਤਾਨੀਆ ਨੂੰ ਸਾਡੇ ਦੇਸ਼ ਵਿਚ 'ਸਿਰਮੌਰ ਸੱਤਾ' ਦੇ ਰੂਪ ਵਿਚ ਉਭਰਦਿਆਂ ਇਕ ਸਦੀ ਤੋਂ ਵੀ ਵਧੇਰੇ ਸਮਾਂ ਲੱਗ ਗਿਆ। ਇਕਲੌਤੀ ਸੱਤਾਧਾਰੀ ਤਾਕਤ ਬਣਨ ਵਾਸਤੇ ਬਰਤਾਨੀਆ ਨੂੰ ਭਾਰਤ ਅੰਦਰ ਜਗਹ-ਜਗਹ ਅਤੇ ਕਦਮ ਕਦਮ 'ਤੇ ਵੱਡੀਆਂ ਰੁਕਾਵਟਾਂ ਦਾ ਸਫਾਇਆ ਕਰਨਾ ਪਿਆ। ਮੁਗ਼ਲ-ਰਾਜ ਦੇ ਪਤਨ ਮਗਰੋਂ ਮੁਲਕ ਵਿਚ ਜਿਹੜੀਆਂ ਬਹੁਤ ਸਾਰੀਆਂ ਰਿਆਸਤਾਂ ਸਥਾਪਤ ਹੋਈਆਂ ਉਹ ਵਿਦੇਸ਼ੀ ਤਾਕਤਾਂ ਦੇ ਵਿਰੁੱਧ ਇਕ-ਮੁੱਠ ਹੋ ਕੇ ਇਕ ਸਾਂਝਾ ਮੁਹਾਜ਼ ਉਸਾਰਨ ਦੀ ਬਜਾਏ ਅਧਿਕਤਰ ਇਕ ਦੂਜੀ ਦੇ ਵਿਰੁੱਧ ਆਤਮਘਾਤੀ ਲੜਾਈਆਂ ਵਿਚ ਹੀ ਉਲਝਦੀਆਂ ਰਹੀਆਂ। ਪਰੰਤੂ ਫਿਰ ਵੀ, ਹਰੇਕ ਰਿਆਸਤ ਅੰਦਰ ਅਜਿਹੇ ਜ਼ਿੰਦਾਦਿਲ ਤੇ ਇਮਾਨਦਾਰ ਇਰਾਦਿਆਂ ਵਾਲੇ ਵਿਅਕਤੀ ਵੀ ਸਨ ਜਿਹੜੇ ਹਰ ਕੀਮਤ 'ਤੇ ਰਾਜਨੀਤਕ ਧੋਖਿਆਂ ਭਰੀ ਇਸ ਘਟੀਆ ਖੇਡ ਨੂੰ ਮੰਨਣ ਅਤੇ ਉਸ ਵਿਚ ਸ਼ਾਮਿਲ ਹੋਣ ਤੋਂ ਹਮੇਸ਼ਾ ਹੀ ਇਨਕਾਰੀ ਰਹੇ।

ਸਚਾਈ ਤਾਂ ਇਹ ਹੈ ਕਿ ਅੰਗਰੇਜ਼ਾਂ ਖਿਲਾਫ ਵਿਰੋਧ ਦਾ ਰੂਪ ਲਗਪਗ ਹਰ ਥਾਂ ਇਕੋ ਜਿਹਾ ਸੀ ਕਿਉਂਕਿ ਅੰਗਰੇਜ਼ਾਂ ਨੇ ਭਾਰਤੀ ਰਿਆਸਤਾਂ/ਰਜਵਾੜਾਸ਼ਾਹੀਆਂ ਨੂੰ ਖ਼ਤਮ ਕਰਨ ਵਾਸਤੇ ਇਕੋ ਤਰ੍ਹਾਂ ਦੇ ਹੱਥਕੰਡੇ, ਦਾਅਪੇਚ ਅਪਣਾਏ ਅਥਵਾ ਇਕੋ ਢੰਗ ਦੀਆਂ ਚਾਲਾਂ, ਤਰਕੀਬਾਂ ਵਰਤੀਆਂ। ਪਹਿਲੇ ਪੜਾਅ ਵਿਚ ਸ਼ਾਸਕ-ਪਰਿਵਾਰ ਤੇ ਅੰਗਰੇਜ਼ਾਂ ਵਿਚਕਾਰ ਸਿੱਧਾ ਟਕਰਾਅ ਹੋਇਆ, ਪਰ ਕਿਉਂਕਿ ਕੋਈ ਵੀ ਰਿਆਸਤ ਜਾਂ ਰਜਵਾੜਾਸ਼ਾਹੀ ਸਾਧਨਾਂ ਦੀ ਕਮੀ ਅਤੇ ਰਾਜਨੀਤਕ ਤੇ ਸਮਾਜਿਕ ਸੰਸਥਾਵਾਂ ਵਜੋਂ ਸਮਾਂ ਵਿਹਾ ਚੁੱਕੇ ਆਪਣੇ ਪੁਰਾਣੇ ਸ਼ਾਸਨ-ਤੰਤਰ ਦੀਆਂ ਅੰਦਰੂਨੀ ਕਮਜ਼ੋਰੀਆਂ ਕਾਰਨ ਅੰਗਰੇਜ਼ਾਂ ਦੀਆਂ ਨਿਰੰਤਰ ਸਾਜ਼ਿਸ਼ਕਾਰੀ ਤੇ ਆਕਰਮਣਸ਼ੀਲ ਚਾਲਾਂ ਨੂੰ ਝੱਲਣ ਦੀ ਸਮਰੱਥਾ ਨਹੀਂ ਸੀ ਰੱਖਦੀ, ਇਸ ਕਰਕੇ, ਅਗਲੇ ਪੜਾਅ ਵਿਚ ਲੋਕਾਂ ਦੁਆਰਾ ਉਸ ਨਵੇਂ ਸ਼ਾਸਨ-ਤੰਤਰ ਦਾ, ਜਿਹੜਾ ਸਰਕਾਰ ਦੇ ਬਦਲਣ ਨਾਲ ਹੋਂਦ ਵਿਚ ਆਇਆ, ਲੰਮੇ ਸਮੇਂ ਤਕ ਵਿਰੋਧ ਕੀਤਾ ਜਾਂਦਾ ਰਿਹਾ। ਇਸ ਸ਼ਾਸਕੀ ਬਦਲਾਅ ਦੇ ਨਤੀਜੇ ਵਜੋਂ ਜਿਨ੍ਹਾਂ ਲੋਕਾਂ ਦੇ ਨਿਹਿਤ ਹੱਕ ਖੁੱਸ ਗਏ, ਉਨ੍ਹਾਂ ਨੇ ਹੀ ਲੜੀਂਦੀ ਅਗਵਾਨੀ ਪ੍ਰਦਾਨ ਕੀਤੀ- ਚਾਹੇ ਉਹ ਪੁਰਾਣੇ ਕੁਲੀਨ ਵਰਗ ਦੇ ਹੀ ਮੈਂਬਰ ਸਨ, ਜਾਂ



Sri Satguru Jagjit Singh Ji eLibrary NamdhariElibrary@gmail.com

ਪਿਛਲੇ ਸ਼ਾਸਕਾਂ ਦੇ ਸਾਬਕਾ-ਫੌਜੀ ਸਨ ਜਾਂ ਫਿਰ ਕਈ ਅਜਿਹੇ ਧਾਰਮਿਕ ਨੇਤਾ ਸਨ ਜਿਹੜੇ ਕੁਦਰਤਨ ਵਿਦੇਸ਼ੀ ਸ਼ਾਸਕਾਂ ਦੁਆਰਾ ਲਿਆਂਦੀ ਗਈ ਕਿਸੇ ਵੀ ਤਬਦੀਲੀ ਨੂੰ ਪਸੰਦ ਨਹੀਂ ਸਨ ਕਰਦੇ।

ਇਸਦਾ ਇਹ ਅਰਥ ਨਹੀਂ ਕਿ ਸ਼ੁੱਧ ਦੇਸ਼-ਭਗਤੀ ਤੇ ਕੌਮੀ ਭਾਵਨਾ ਦੇ ਦ੍ਰਿਸ਼ਟੀਕੋਣ ਤੋਂ ਅੰਗਰੇਜ਼ਾਂ ਦੇ ਵਿਰੁੱਧ ਕੋਈ ਲੜਿਆ ਹੀ ਨਹੀਂ ਸੀ। ਦਰਅਸਲ, 19ਵੀਂ ਸਦੀ ਦੇ ਅੰਤ ਤਕ ਵਤਨਪ੍ਰਸਤੀ ਦਾ ਸੰਕਲਪ ਆਪਣੇ ਰਾਜ-ਪਰਿਵਾਰ ਪ੍ਰਤੀ ਵਫ਼ਾਦਾਰੀ ਉਤੇ ਹੀ ਆਧਾਰਿਤ ਰਿਹਾ- ਜਿਹਾ ਕਿ ਮੱਧ-ਕਾਲੀਨ ਸਮਾਜਾਂ ਅੰਦਰ ਸਾਰੇ ਸੰਸਾਰ ਵਿਚ ਹੀ ਪ੍ਰਚਲਤ ਸੀ।ਉਪਰੋਕਤ ਮੱਦਾਂ ਤੋਂ ਇਲਾਵਾ, ਅੰਗਰੇਜ਼ਾਂ ਅਤੇ ਭਾਰਤੀਆਂ ਵਿਚਕਾਰ ਨਸਲ. ਧਰਮ ਅਤੇ ਵਿਚਾਰਧਾਰਕ ਵਖਰੇਵਿਆਂ ਨੇ ਦੇਸ਼ ਦੇ ਆਮ ਲੋਕਾਂ ਦੇ ਦਿਲਾਂ ਅੰਦਰ ਅੰਗਰੇਜ਼-ਵਿਰੋਧੀ ਭਾਵਨਾਵਾਂ ਨੂੰ ਭੜਕਾਉਣ ਵਿਚ ਅਹਿਮ ਭੂਮਿਕਾ ਨਿਭਾਈ।ਇਹ ਗੱਲ ਇਸ ਤੱਥ ਤੋਂ ਵੀ ਸਪਸ਼ਟ ਹੋ ਜਾਂਦੀ ਹੈ ਕਿ ਬਰਤਾਨਵੀ ਹਾਕਮ-ਸ਼੍ਰੇਣੀ ਦੇ ਲੋਕਾਂ ਨੂੰ ਭਾਰਤਵਾਸੀ ਨਫ਼ਰਤ ਦੀ ਭਾਵਨਾ ਨਾਲ ਬਿੱਲੇ, ਫਿਰੰਗੀ ਤੇ ਮਲੇਛ ਵਰਗੇ ਘਟੀਆ ਸੰਕੇਤਕੀ ਨਾਂ ਲੈ ਲੈ ਕੇ ਸੰਬੋਧਤ ਕੀਤਾ ਕਰਦੇ ਸਨ।ਸੋ, ਆਮ ਭਾਰਤਵਾਸੀ ਇਨ੍ਹਾਂ ਵਿਦੇਸ਼ੀ ਸ਼ਾਸਕਾਂ ਪ੍ਰਤੀ ਕਦੇ ਵੀ ਸੁਹਿਰਦ ਨਾ ਹੋਏ ਅਤੇ ਉਹ ਆਪਣੀ ਸੁਤੰਤਰਤਾ ਵਾਸਤੇ ਅੰਤ ਤਕ ਲਗਾਤਾਰ ਸੰਘਰਸ਼ ਕਰਦੇ ਹੀ ਰਹੇ।

ਪੰਜਾਬ ਅੰਦਰ, ਸੰਨ 1845-46 ਦੌਰਾਨ ਹੋਈ ਅੰਗਰੇਜ਼ਾਂ ਤੇ ਸਿੱਖਾਂ ਦੀ ਪਹਿਲੀ ਜੰਗ ਵਿਚ ਲਾਹੌਰ ਦੇ ਸ਼ਾਹੀ ਪਰਿਵਾਰ ਦੀ ਹਾਰ ਦੇ ਜਲਦੀ ਪਿਛੋਂ ਦੋਹਾਂ ਤਾਕਤਾਂ ਵਿਚਕਾਰ ਇਕ ਲੰਮਾ ਵਿਰੋਧ-ਸੰਘਰਸ਼ ਚੱਲਿਆ।ਆਰੰਭ ਵਿਚ ਇਸ ਸੰਘਰਸ਼ ਦੀ ਅਗਵਾਈ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ-ਰਾਣੀ ਮਹਾਰਾਣੀ ਜਿੰਦਾਂ ਅਤੇ ਭਾਈ ਮਹਾਰਾਜ ਸਿੰਘ ਜੀ ਨੇ ਸੰਭਾਲੀ।

ਇਸ ਤੋਂ ਪਹਿਲਾਂ ਕਿ ਅਸੀਂ ਭਾਈ ਮਹਾਰਾਜ ਸਿੰਘ ਦੀ ਕਹਾਣੀ ਦਾ ਜ਼ਿਕਰ ਕਰੀਏ, ਉਨ੍ਹਾਂ ਕਾਰਣਾਂ 'ਤੇ ਨਜ਼ਰਸਾਨੀ ਕਰ ਲੈਣੀ ਲਾਹੇਵੰਦ ਰਹੇਗੀ ਜਿਹੜੇ, ਸਾਰੇ ਦੇਸ਼ ਵਿਚ ਅੰਗਰੇਜ਼ਾਂ ਵਿਰੁੱਧ ਚੱਲੇ ਵੱਖ ਵੱਖ ਅੰਦੋਲਨਾਂ ਦੀ ਅਸਫ਼ਲਤਾ ਵਾਸਤੇ, ਮੁੱਖ ਤੌਰ 'ਤੇ ਜ਼ਿੰਮੇਵਾਰ ਸਨ।ਸੁਤੰਤਰਤਾ-ਸੰਗ੍ਰਾਮੀਆਂ ਪਾਸ ਲੁੜੀਂਦੇ ਸਾਧਨਾਂ ਦੀ ਕਮੀ ਅਤੇ. ਕੁਝ ਇਕ ਅਪਵਾਦਾਂ ਨੂੰ ਛੱਡ ਕੇ, ਆਜ਼ਾਦੀ ਵਾਸਤੇ ਕੀਤੀ ਗਈ ਕਮਜ਼ੋਰ ਅਗਵਾਨੀ ਤੋਂ ਇਲਾਵਾ. ਇਨ੍ਹਾਂ ਅੰਦੋਲਨਾਂ ਦੀ ਅਸਫ਼ਲਤਾ ਦਾ ਮੁੱਖ ਕਾਰਣ ਇਹ ਸੀ ਕਿ ਬਰਤਾਨਵੀ ਨੀਤੀਵਾਨ ਤੇ ਪ੍ਰਸ਼ਾਸਕ- ਜਿਹੜੇ ਇਕ ਪ੍ਰਗਤੀਵਾਦੀ ਤੇ ਲੋਕਰਾਜੀ ਰਾਸ਼ਟਰ ਨਾਲ ਸੰਬੰਧਿਤ ਸਨ- ਭਾਰਤਵਾਸੀਆਂ ਦੇ ਮਨਾਂ ਉਪਰ ਆਪਣੀ ਬੌਧਿਕ ਤੇ ਨੈਤਿਕ ਉੱਤਮਤਾ ਕਾਇਮ ਕਰਨ ਵਿਚ ਹਮੇਸ਼ਾ ਸਫ਼ਲ ਰਹੇ, ਖ਼ਾਸ ਕਰਕੇ ਅੰਗਰੇਜ਼ੀ ਪੜ੍ਹੇ-ਲਿਖੇ ਸਰੇਸ਼ਟ ਵਰਗ ਦੇ ਮਨਾਂ ਉੱਪਰ।ਬਰਤਾਨਵੀ ਸ਼ਾਸਕ ਭਾਰਤੀ ਲੋਕਾਂ ਦੇ ਧਾਰਮਿਕ ਪੱਛੜੇਪਨ ਦਾ ਸ਼ੋਸ਼ਣ ਕਰਨ ਵਿਚ ਵੀ ਸਫਲ ਰਹੇ ਅਤੇ ਇੰਵ ਉਹ ਭਾਰਤਵਾਸੀਆਂ ਵਿਚਕਾਰ ਫਿਰਕੂ-ਫੁੱਟ ਤੇ ਝਗੜੇ ਪੈਦਾ ਕਰਦੇ ਰਹੇ।ਨਾਲ ਹੀ ਨਾਲ, ਨਵੇਂ ਸ਼ਾਸਕਾਂ ਨੇ ਸਿਲਸਿਲੇਵਾਰ ਉਨ੍ਹਾਂ ਸਾਰੇ ਪੁਰਾਣੇ ਨਿਹਿਤ ਹੱਕਾਂ ਨੂੰ ਖ਼ਤਮ ਕਰ ਦਿੱਤਾ ਜਿਹੜੇ ਉਨ੍ਹਾਂ ਦੇ ਰਸਤੇ ਵਿਚ ਰੁਕਾਵਟਾਂ ਬਣ ਰਹੇ ਸਨ ਅਤੇ ਇਸ ਦੀ ਥਾਂ ਉਨ੍ਹਾ ਨੇ ਇਕ ਨਵੇਂ ਰਈਸ ਵਰਗ ਦਾ ਆਸਰਾ ਖੜਾ ਕਰ ਲਿਆ ਜਿਸਨੇ ਹਰ ਪੱਧਰ 'ਤੇ ਦੇਸ਼ਭਗਤੀ ਦੇ ਉਭਾਰ ਨੂੰ ਦਬਾਅ ਦੇਣ ਵਿਚ ਅੰਗਰੇਜ਼ ਸ਼ਾਸਕਾਂ ਦੀ ਮਦਦ ਕੀਤੀ।

ਪੰਜਾਬ ਵਿਚ ਵਾਪਰੇ ਅੰਗਰੇਜ਼-ਵਿਰੋਧੀ ਸੰਘਰਸ਼ 'ਚ ਭਾਈ ਮਹਾਰਾਜ ਸਿੰਘ ਦੇ ਯੋਗਦਾਨ ਨੂੰ ਸਮਝਣ ਵਾਸਤੇ ਉਨ੍ਹਾਂ ਹਾਲਾਤਾਂ ਨੂੰ ਜਾਣ ਲੈਣਾ ਵੀ ਜ਼ਰੂਰੀ ਬਣਦਾ ਹੈ ਜਿਨ੍ਹਾਂ ਨੇ ਭਾਈ ਸਾਹਿਬ ਨੂੰ ਇਕ ਸੰਤ ਦਾ ਜੀਵਨ ਤਿਆਗ ਕੇ ਤਲਵਾਰ ਉਠਾਉਣ ਵਾਸਤੇ ਮਜਬੂਰ ਕਰ ਦਿੱਤਾ।

ਭਾਰਤ ਦੇ ਸੁਤੰਤਰ ਰਾਜਾਂ/ਰਿਆਸਤਾਂ ਵਿਚੋਂ ਲਾਹੌਰ ਦੀ 'ਖ਼ਾਲਸਾ ਸਲਤਨਤ' ਅੰਗਰੇਜ਼ਾਂ ਦੇ ਕਬਜ਼ੇ ਵਿਚ ਸਭ ਤੋਂ ਅਖ਼ੀਰ ਵਿਚ ਆਈ ਅਤੇ ਇਸ ਦੇ ਨਾਲ ਹੀ ਅੰਗਰੇਜ਼ਾਂ ਦਾ ਇਹ ਸੁਪਨਾ ਕਿ ਸਾਰਾ ਭਾਰਤ 'ਯੂਨੀਅਨ ਜੈਕ' ਦੇ ਝੰਡੇ ਹੇਠ ਆ ਜਾਏ, ਪੂਰਾ ਹੋ ਗਿਆ।ਪਰੰਤੂ, ਅੰਗਰੇਜ਼ਾਂ ਨੂੰ ਜਲਦੀ ਹੀ ਇਹ ਅਹਿਸਾਸ ਹੋ ਗਿਆ ਕਿ ਇਸ ਬੇਸ਼-ਕੀਮਤੀ 'ਲੁੱਟ ਦੇ ਮਾਲ' (ਪੰਜਾਬ) ਨੂੰ ਹਮੇਸ਼ਾ ਵਾਸਤੇ ਆਪਣੇ ਕਬਜ਼ੇ ਵਿਚ ਰੱਖਣ ਵਾਸਤੇ,'ਖ਼ਾਲਸੇ' ਦੀ ਹਿੰਮਤ ਨੂੰ ਮਸਲਨਾ ਅਥਵਾ ਚੂਰ-ਚੂਰ ਕਰਨਾ ਅਤੀ-ਅਵੱਸ਼ਕ ਹੋਵੇਗਾ।ਲਾਹੌਰ ਦਰਬਾਰ ਵਿਚ ਆਉਣ ਵਾਲੇ ਪਹਿਲੇ ਬਰਤਾਨਵੀ-ਰੈਜ਼ੀਡੈਂਟ (ਰਾਜ-ਪ੍ਰਤੀਨਿਧੀ) ਹੈਨਰੀ ਲੌਰੈਂਸ ਨੇ 2 ਜੂਨ, 1847 ਨੂੰ ਇਹ ਲਿਖਿਆ- "ਇਨ੍ਹਾਂ ਸਿੱਖਾਂ ਦਾ ਆਪਣਾ ਕੌਮੀ ਸਵੈਮਾਨ ਅਤੇ ਇਨ੍ਹਾਂ ਦੀਆਂ ਬੇਰੋਕ ਜਿੱਤਾਂ ਦਾ ਲੰਮਾ ਇਤਿਹਾਸ ਵੀ ਏਨਾ ਮਹਾਨ ਹੈ ਕਿ ਜੇ ਪੰਜਾਬ ਦਾ ਹਰੇਕ ਸਰਦਾਰ ਤੇ ਸ਼ੇਖ ਇਕ ਪਲ ਵਾਸਤੇ ਵੀ ਆਪਣੀ ਮਾਤਭੂਮੀ ਦੀ ਮੌਜੂਦਾ ਤਰਸਯੋਗ ਹਾਲਤ 'ਤੇ ਸੰਤੁਸ਼ਟ ਹੋ ਜਾਏ, ਤਾਂ ਉਸ ਉਪਰ ਵਿਸ਼ਵਾਸ ਕਰ ਲੈਣਾ ਸਰਾਸਰ ਪਾਗ਼ਲਪਣ ਹੋਵੇਗਾ, ਜਾਂ ਫਿਰ ਇਕ ਪਲ ਵਾਸਤੇ ਇਹ ਸ਼ੱਕ ਨਾ ਕਰਨਾ ਕਿ ਸਾਡੀ ਪੁਰਜ਼ੋਰ ਸਿਫ਼ਤ ਕਰਨ ਵਾਲੇ ਲੋਕਾਂ ਦੀ ਜਿਹੜੀ ਭੀੜ ਜਮ੍ਹਾਂ ਹੋ ਚੁੱਕੀ ਹੈ, ਉਨ੍ਹਾਂ ਵਿਚ ਅਜਿਹੇ ਲੋਕ ਵੀ ਬਥੇਰੇ ਹਨ ਜਿਹੜੇ ਸਾਡੀ ਜਿੱਤ ਜਾਂ ਜੇਰੇ ਨੂੰ ਮੁਆਫ਼ ਨਹੀਂ ਕਰ ਸਕਦੇ ਅਤੇ ਜਿਹੜੇ ਆਪਣੀ ਤਾਕਤ ਦੇ ਖੁੱਸ ਜਾਣ 'ਤੇ ਓਨਾ ਹੀ ਖਿਝਦੇ/ਝੁਰਦੇ ਹਨ ਜਿੰਨਾ ਕਿ ਉਹ ਸਾਡੀ ਤਾਕਤ ਦੇ ਸਨਮੁੱਖ ਝੁਕਣ ਵਿਚ ਪਰੇਸ਼ਾਨ ਹੁੰਦੇ ਹਨ।" ਲੌਰੈਂਸ ਨੇ ਇਹ 'ਟਿੱਪਣੀ' ਓਦੋਂ ਲਿਖੀ ਜਦੋਂ ਅੰਗਰੇਜ਼ਾਂ ਦੇ ਵਿਰੁੱਧ ਪੰਜਾਬ ਦੇ ਲੋਕਾਂ ਦਾ ਗੁੱਸਾ ਬਰਤਾਨਵੀ ਅਧਿਕਾਰੀਆਂ ਤੇ ਸੈਨਿਕਾਂ ਵੱਲੋਂ ਕੀਤੀਆਂ ਜਾ ਰਹੀਆਂ ਬੇਸ਼ੁਮਾਰ ਜ਼ਿਆਦਤੀਆਂ ਦੀਆਂ ਘਟਨਾਵਾਂ ਦੇ ਪ੍ਰਤੀਕਰਮ ਵਜੋਂ ਲਾਵੇ ਵਾਂਗ ਫੁੱਟ ਕੇ ਪ੍ਰਗਟ ਹੋ ਰਿਹਾ ਸੀ।ਹੈਨਰੀ ਲੌਰੈਂਸ ਨੇ 1847 ਵਿਚ ਜੋ ਲਿਖਿਆ ਉਸਦੀ ਪੁਸ਼ਟੀ ਇਕ ਵਰ੍ਹੇ ਪਿਛੋਂ ਉਸੇ ਦੇ ਉੱਤਰਾਧਿਕਾਰੀ ਫਰੈਡਰਿਕ ਕਰੀ ਨੇ ਕਰ ਦਿੱਤੀ।ਗਵਰਨਰ ਜਨਰਲ ਨੂੰ ਲਿਖੀ ਆਪਣੀ 4 ਅਕਤੂਬਰ 1848 ਦੀ ਰਿਪੋਰਟ ਵਿਚ ਇਸ ਨਵੇਂ 'ਰੈਜ਼ੀਡੈਂਟ' ਨੇ ਇਹ ਲਿਖਿਆ- "ਪੰਜਾਬ ਉਪਰ ਸਾਡੇ ਕਬਜ਼ੇ ਦੇ ਵਕਤ ਤੋਂ ਹੀ ਇਸ ਸਾਰੇ ਲੰਮੇ-ਚੌੜੇ ਮੁਲਕ ਵਿਚ ਸਾਡੇ ਖ਼ਿਲਾਫ਼ ਇਕ ਆਮ ਅਸੰਤੁਸ਼ਟਤਾ ਤੇ ਨਾ-ਖ਼ੁਸ਼ੀ ਦੀ ਭਾਵਨਾ ਫੈਲ ਚੁੱਕੀ ਹੈ ਜਿਸਨੇ ਨਾ ਕੇਵਲ ਸਾਡੀ ਫੌਜ ਅਤੇ ਨੌਕਰੀ 'ਤੋਂ ਬੇਦਖ਼ਲ ਕਰ ਦਿੱਤੇ ਗਏ ਸਿਪਾਹੀਆਂ ਨੂੰ ਬੁਰੀ ਤਰ੍ਹਾਂ ਪ੍ਰਭਾਵਤ ਕੀਤਾ ਹੈ, ਪਰੰਤੂ ਇਸਦਾ ਅਸਰ ਸਾਰੀ ਹਿੰਦੂ ਵਸੋਂ ਅਤੇ ਮੁਸਲਿਮ ਆਬਾਦੀ ਦੇ ਕੁਝ ਹਿੱਸਿਆਂ ਵਿਚ ਵੀ ਪਿਆ ਹੋਇਆ ਪ੍ਰਤੱਖ ਦੇਖਣ ਨੂੰ ਮਿਲ ਰਿਹਾ ਹੈ।"

ਗਵਰਨਰ ਜਨਰਲ ਲਾਰਡ ਡਲਹੌਜ਼ੀ ਨੇ, ਜਿਸਨੂੰ ਆਪਣੇ ਅੰਤਿਮ ਲਕਸ਼ ਬਾਬਤ ਕਦੇ ਵੀ ਕੋਈ ਸ਼ੱਕ ਨਹੀਂ ਸੀ ਹੋਇਆ, ਰੈਜ਼ੀਡੈਂਟ ਕਰੀ ਨੂੰ ਸਪਸ਼ਟ ਹਿਦਾਇਤ ਕੀਤੀ ਕਿ "ਪੰਜਾਬ ਦੇ ਹਰ ਹਿੱਸੇ ਵਿਚ ਸਾਡੇ ਖ਼ਿਲਾਫ਼ ਹਰ ਵੈਰ-ਪੂਰਨ ਮੁਜ਼ਾਹਰੇ ਦਾ ਪੁਰ-ਜ਼ੋਰ ਟਾਕਰਾ ਕੀਤਾ ਜਾਵੇ ਅਤੇ ਉੱਕਾ ਹੀ ਰੌਂਦ ਦਿੱਤਾ ਜਾਵੇ ਕਿਉਂਕਿ ਬਰਤਾਨਵੀ ਤਾਕਤ ਦਾ ਅਜਿਹਾ ਪ੍ਰਤੱਖ ਜਹੂਰ ਕੇਵਲ ਪੰਜਾਬ ਵਿਚ ਹੀ ਸਾਡੇ ਟਿਕੇ ਰਹਿਣ ਵਾਸਤੇ ਜ਼ਰੂਰੀ ਨਹੀਂ ਸਗੋਂ ਸਾਰੇ ਭਾਰਤ ਵਿਚ ਸਾਡੇ ਨਿਰੰਤਰ ਟਿਕਾਉ ਵਾਸਤੇ ਵੀ ਅਤੀ ਅਵੱਸ਼ਕ ਹੈ।"

ਲਾਰਡ ਡਲਹੌਜ਼ੀ ਦੀ ਇਸ ਐਲਾਨੀਆ ਪਾਲਿਸੀ ਦੇ ਤਹਿਤ ਪੰਜਾਬ ਅੰਦਰ ਇਕ ਨਵੀਂ ਮੁੱਠ-ਭੇੜ ਹੋਣੀ ਲਾਜ਼ਮੀ ਸੀ। ਪਰੰਤੂ ਪੰਜਾਬ-ਵਾਸੀਆਂ ਸਾਹਮਣੇਂ ਸਭ ਤੋਂ ਵੱਡੀ ਮੁਸ਼ਕਿਲ ਇਹ ਸੀ ਕਿ ਸੰਨ 1845-46 ਦੌਰਾਨ ਵਾਪਰੇ ਪਹਿਲੇ ਐਂਗਲੋ-ਸਿੱਖ ਯੁੱਧ ਵਿਚ



Sri Satguru Jagjit Singh Ji eLibrary NamdhariElibrary@gmail.com

ਲਾਹੌਰ ਦਰਬਾਰ ਅਤੇ ਇਸਦੀ ਫੌਜ ਦੀ ਬੁਰੀ ਹਾਰ ਉਪਰੰਤ ਅੰਗਰੇਜ਼ਾਂ ਵੱਲੋਂ ਦਿੱਤੀ ਗਈ ਉਪਰੋਕਤ ਚੁਣੌਤੀ ਨੂੰ ਹੁਣ ਕੌਣ ਸਵੀਕਾਰ ਕਰੇ।

ਇਸ ਨਾਜ਼ੁਕ ਸਮੇਂ ਅੰਗਰੇਜ਼ਾਂ ਦੇ ਵਿਰੁੱਧ ਪੰਜਾਬੀਆਂ ਦੀ ਅਗਵਾਈ ਕਰਨ ਵਾਸਤੇ ਭਾਈ ਮਹਾਰਾਜ ਸਿੰਘ ਜੀ ਹੀ ਨਿੱਤਰ ਕੇ ਅੱਗੇ ਆਏ ਕਿਉਂਕਿ, ਕਿਸੇ ਵੀ ਪਕੇ ਕੌਮਪ੍ਰਸਤ ਵਿਅਕਤੀ ਵਾਸਤੇ, ਵਿਦੇਸ਼ੀਆਂ ਦੇ ਕਬਜ਼ੇ ਤੋਂ ਸੁਤੰਤਰਤਾ ਪ੍ਰਾਪਤੀ ਨੂੰ ਹਰੇਕ ਦੂਸਰੇ ਉਦੇਸ਼ ਨਾਲੋਂ ਪਹਿਲ ਦਿੱਤੀ ਜਾਣੀ ਲਾਜ਼ਮੀ ਬਣ ਜਾਂਦੀ ਹੈ ਭਾਵੇਂ ਉਹ ਉਦੇਸ਼ ਸਮਾਜਿਕ-ਧਾਰਮਿਕ ਸੁਧਾਰ ਲਿਆਉਣ ਦਾ ਹੀ ਕਿਉਂ ਨਾ ਹੋਵੇ। ਇਸ ਵਿਚਾਰ ਨੇ ਹੀ ਇਸ ਮਹਾਨ ਧਾਰਮਿਕ ਪ੍ਰਚਾਰਕ ਨੂੰ ਇਕ ਮਹਾਨ ਸੁਤੰਤਰਤਾ-ਸੰਗ੍ਰਾਮੀ ਬਣਾ ਦਿੱਤਾ। ਭਾਈ ਮਹਾਰਾਜ ਸਿੰਘ ਜੀ ਨੇ ਬਾਬਾ ਬੀਰ ਸਿੰਘ ਜੀ ਨੌਰੰਗਾਬਾਦੀਏ ਦੀ ਗੱਦੀ, ਉਨ੍ਹਾਂ ਦੇ ਹੀ ਇਕ ਹੋਰ ਚੇਲੇ ਬੀਰ ਸਿੰਘ ਛੋਟੇ ਨੂੰ ਸੌਂਪ ਦਿੱਤੀ ਅਤੇ ਆਪ ਉਹ ਅੰਮ੍ਰਿਤਸਰ ਆ ਗਏ। ਉਨ੍ਹਾਂ ਨੇ 'ਸਮਦੂ ਦੇ ਤਲਾਬ' ਉੱਪਰ ਆਪਣਾ ਸਦਰ-ਮੁਕਾਮ ਬਣਾ ਲਿਆ ਪਰ ਆਪ ਉਹ, ਬਾਬਾ ਬੀਰ ਸਿੰਘ ਜੀ ਦੇ ਹੀ ਇਕ ਹੋਰ ਚੇਲੇ ਰਾਮ ਸਿੰਘ ਨੂੰ ਨਾਲ ਲੈ ਕੇ ਅਧਿਕਤਰ ਪਿੰਡਾਂ ਦੇ ਦੌਰੇ ਕਰਦੇ ਰਹੇ। ਸੋ. ਇਹ ਹੀ ਉਹ ਸ਼ਖਸ ਸੀ ਜਿਸਨੇ 1847-48 ਵਿਚ, 'ਸਰਕਾਰੇ-ਖ਼ਾਲਸਾ' ਦੀ ਸੱਤਾਧਾਰੀ ਸਲਤਨਤ ਨੂੰ ਖ਼ਤਮ ਹੋਣ ਤੋਂ ਬਚਾਉਣ ਦਾ ਅਸੰਭਵ ਕਾਰਜ ਆਪਣੇ ਜ਼ਿੰਮੇ ਲਿਆ। ਮਾਰਚ, 1849 ਵਿਚ ਪੰਜਾਬ ਉਪਰ ਮੁਕੰਮਲ ਕਬਜ਼ਾ ਹੋ ਜਾਣ ਤੋਂ ਬਾਅਦ ਤਕ ਵੀ ਬਰਤਾਨਵੀ ਹਾਕਮਾਂ ਵਿਰੁੱਧ ਸੰਘਰਸ਼ ਨੂੰ ਨਿਰੰਤਰ ਜਾਰੀ ਰੱਖਣ ਦਾ ਸ਼੍ਰੇਅ ਭਾਈ ਮਹਾਰਾਜ ਸਿੰਘ ਜੀ ਨੂੰ ਹੀ ਪ੍ਰਾਪਤ ਹੋਇਆ।

ਇਸ ਕਠਿਨ ਕਾਰਜ ਨੂੰ ਨਿਭਾਉਣ ਵਾਸਤੇ ਭਾਈ ਮਹਾਰਾਜ ਸਿੰਘ ਨੂੰ ਉਨ੍ਹਾਂ ਦੇ ਮਹਾਨ ਆਤਮਿਕ ਵਿਰਸੇ ਨੇ ਹੀ ਬਲ ਬਖ਼ਸ਼ਿਆ। ਭਾਈ ਮਹਾਰਾਜ ਸਿੰਘ ਜੀ ਦੇ ਨੇਤ੍ਰਤੱਵ ਅਧੀਨ ਸੁਤੰਤਰਤਾ ਵਾਸਤੇ ਕੀਤੇ ਗਏ ਸੰਘਰਸ਼ ਨੂੰ ਦੋ ਸਪਸ਼ਟ ਪੜਾਵਾਂ ਵਿਚ ਵੰਡਿਆ ਜਾ ਸਕਦਾ ਹੈ।

ਪਹਿਲੇ ਪੜਾਅ ਦੌਰਾਨ, ਭਾਈ ਮਹਾਰਾਜ ਸਿੰਘ ਨੇ ਤਾਕਤਵਰ ਤੇ ਪ੍ਰਮੁੱਖ ਅੰਗਰੇਜ਼-ਵਿਰੋਧੀ ਵਿਅਕਤੀਆਂ- ਮੁਲਤਾਨ ਦੇ ਗਵਰਨਰ ਦੀਵਾਨ ਮੂਲ ਰਾਜ, ਹਜ਼ਾਰਾ ਦੇ ਗਵਰਨਰ ਸ੍ਰ. ਚਤਰ ਸਿੰਘ ਅਟਾਰੀਵਾਲਾ, ਊਨਾ ਦੇ ਬੇਦੀ ਬਿਕਰਮ ਸਿੰਘ ਅਤੇ ਕਈ ਪਹਾੜੀ ਰਾਜਪੂਤ ਮੁਖੀਆਂ ਨੂੰ ਵਿਦੇਸ਼ੀ ਅੰਗਰੇਜ਼ਾਂ ਖ਼ਿਲਾਫ਼ ਲਾਮਬੰਦ ਹੋਣ ਵਾਸਤੇ ਪ੍ਰੇਰਿਆ ਅਤੇ ਉਨ੍ਹਾਂ ਦੀ ਯਥਾ-ਸੰਭਵ ਸਹਾਇਤਾ ਵੀ ਕੀਤੀ। ਗਵਰਨਰ ਜਨਰਲ ਲਾਰਡ ਡਲਹੌਜ਼ੀ ਨੇ ਇਸ ਸੰਤ-ਸਿਪਾਹੀ ਦੀਆਂ ਗਤੀਵਿਧੀਆਂ ਨੂੰ ਇਨ੍ਹਾਂ ਸ਼ਬਦਾਂ ਦੁਆਰਾ ਬਿਆਨ ਕੀਤਾ- " ਰਾਣੀ ਜਿੰਦਾਂ ਦੇ ਦੇਸ਼-ਨਿਕਾਲੇ ਅਤੇ ਦੀਵਾਨ ਮੂਲ ਰਾਜ ਦੀ ਬਗ਼ਾਵਤ ਤੋਂ ਬਾਅਦ ਜਲਦੀ ਹੀ ਪਿੱਛੋਂ, ਭਾਈ ਮਹਾਰਾਜ ਸਿੰਘ ਨੇ ਮਾਝਾ-ਖੇਤਰ ਵਿਚ ਬਗ਼ਾਵਤ ਦਾ ਪਰਚਮ ਬੁਲੰਦ ਕਰ ਦਿੱਤਾ। ਉਸਨੇ ਤੀਬਰਤਾ ਨਾਲ ਕਈ ਹਜ਼ਾਰ ਸਹਾਇਕ ਆਦਮੀ ਇਕੱਤਰ ਕਰ ਲਏ ਅਤੇ ਦੁਆਬਿਆਂ ਦੇ ਉੱਤਰੀ ਜ਼ਿਲਿਆਂ ਵਿਚ ਉਸਨੇ ਤੇਜ਼ੀ ਨਾਲ ਦੌਰੇ ਕੀਤੇ। ਹਰ ਥਾਂ ਉਸਦਾ ਭਰਪੂਰ ਸਤਿਕਾਰ ਹੋਇਆ ਅਤੇ ਰੋਜ਼ਾਨਾ ਹੀ ਸੈਂਕੜੇ ਜਾਨਵਾਰੂ ਵਿਅਕਤੀ ਉਸ ਨਾਲ ਜੁੜਦੇ ਗਏ। ਜਲਦੀ ਹੀ ਉਸਨੂੰ ਦੀਵਾਨ ਮੂਲਰਾਜ ਵੱਲੋਂ ਪ੍ਰਾਰਥਨਾ ਭਰੇ ਸੁਨੇਹੇ ਮਿਲਣ ਲੱਗੇ ਕਿ 'ਭਾਈ ਜੀ ਮੁਲਤਾਨ ਪਹੁੰਚ ਕੇ ਮੈਨੂੰ ਸਾਥ ਦਿਓ' ਤੇ ਮਹਾਰਾਜ ਸਿੰਘ ਨੇ ਉਸਦੀ ਸਹਾਇਤਾ ਕਰਨੀ ਸਵੀਕਾਰ ਕਰ ਲਈ।"

ਭਾਈ ਮਹਾਰਾਜ ਸਿੰਘ ਦੇ ਦੀਵਾਨ ਮੂਲ ਰਾਜ ਨਾਲ ਮਿਲ ਜਾਣ ਦੀ ਖ਼ਬਰ ਕਾਰਨ ਹਾਲਾਤ ਇਤਨੇ ਉਛਲ ਗਏ ਕਿ ਕਲਾਨੌਰ, ਬਟਾਲਾ ਤੇ ਨੂਰਪੁਰ ਆਦਿ ਇਲਾਕਿਆਂ ਵਿਚ ਇਤਫਾਕਨ ਹਲਚਲ ਮੱਚ ਗਈ ਅਤੇ ਅਸ਼ਾਂਤੀ ਫੈਲ ਗਈ। ਹਜ਼ਾਰ (ਰਾਵਲਪਿੰਡੀ) ਤੇ ਪੇਸ਼ਾਵਰ ਤਕ ਇਹ ਅਫ਼ਵਾਹ ਵੀ ਫ਼ੈਲ ਗਈ ਕਿ ਲਾਹੌਰ ਦੇ ਨਾਬਾਲਗ਼ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਤੋ ਕੱਢ ਕੇ ਮੁਲਤਾਨ ਲਿਜਾਇਆ ਗਿਆ ਹੈ। 'ਚਾਹਾਰ ਬਾਗ਼-ਏ-ਪੰਜਾਬ' ਦਾ ਕਰਤਾ ਲਿਖਦਾ ਹੈ ਕਿ 'ਜਦੋਂ ਰੈਜ਼ੀਡੈਂਟ ਨੂੰ ਇਹ ਜਾਣਕਾਰੀ ਪ੍ਰਾਪਤ ਹੋਈ ਕਿ ਭਾਈ ਮਹਾਰਾਜ ਸਿੰਘ ਵੀ ਬਾਬਾ ਬੀਰ ਸਿੰਘ ਜੀ ਦੇ ਸਾਰੇ ਚੇਲਿਆਂ ਅਤੇ ਬਹੁਤ ਸਾਰੇ ਸਵੈਇਛਿੱਤ ਸਹਾਇਕਾਂ- ਜਿਨ੍ਹਾਂ ਨੂੰ ਭੜਕਾਅ ਕੇ ਉਸਨੇ ਆਪਣੇ ਨਾਲ ਮਿਲਾ ਲਿਆ ਸੀ- ਸਹਿਤ ਮੁਲਤਾਨ ਵੱਲ ਰਵਾਨਾ ਹੋ ਚੁੱਕਾ ਹੈ ਤਾਂ ਉਸਨੇ ਬਹੁਤ ਸਾਰੇ ਸੂਹੀਏ, ਖ਼ਬਰ-ਨਵੀਸ ਅਤੇ ਫੌਜੀਆਂ ਦੀਆਂ ਕਈ ਪਲਟਨਾਂ ਭਾਈ ਮਹਾਰਾਜ ਸਿੰਘ ਨੂੰ ਢੂੰਢਣ ਅਤੇ ਗ੍ਰਿਫ਼ਤਾਰ ਕਰਨ ਵਾਸਤੇ ਭੇਜ ਦਿੱਤੀਆਂ।

ਇਸ ਤੋ ਬਾਅਦ ਜੋ ਕੁਝ ਵਾਪਰਿਆ ਉਹ ਭਾਈ ਮਹਾਰਾਜ ਸਿੰਘ ਦੇ ਇਨਕਲਾਬੀ ਜੀਵਨ ਦਾ ਸਭ ਤੋਂ ਵਧੇਰੇ ਉਤੇਜਕ ਤੇ ਹੈਰਾਨ ਕਰਨ ਵਾਲਾ ਪਹਿਲੂ ਹੈ ਜਿਸ ਵਿਚ ਉਸਨੇ ਆਪਣੀ ਸ਼ਾਨਦਾਰ ਮਿਲਿਟਰੀ ਸੂਝ-ਬੂਝ, ਜਰਨੈਲੀ ਸਿਆਣਪ ਅਤੇ ਯੁਕਤੀ-ਪੂਰਨ ਜੰਗੀ ਗਿਆਨ ਦਾ ਬੇ-ਮਿਸਾਲ ਸਬੂਤ ਦਿੱਤਾ। ਉਸਦੀ ਸਰਵਪ੍ਰਥਮ ਕੋਸ਼ਿਸ਼ ਇਹ ਰਹੀ ਕਿ ਸਰਕਾਰੀ ਸਿਪਾਹੀਆਂ ਦੀਆਂ ਟੁਕੜੀਆਂ ਨਾਲ ਸਿੱਧੀ ਟੱਕਰ ਲੈਣ ਤੋਂ ਬਚਿਆ ਜਾਵੇ। ਇਸ ਕਰਕੇ, ਉਸਨੇ ਲੁਕਣ-ਮੀਟੀ ਦੀ ਖੇਡ ਖੇਡਣੀ ਸ਼ੁਰੂ ਕਰ ਦਿੱਤੀ। ਉਹਦਾ ਪਿੱਛਾ ਕਰ ਰਹੀਆਂ ਫੌਜਾਂ ਤੋਂ ਬਚਣ ਵਾਸਤੇ ਲਗਪਗ ਇਕ ਹਫਤੇ ਦੀ ਦੌੜ-ਭੱਜ ਪਿੱਛੋਂ ਪਤਾ ਲੱਗਾ ਕਿ ਉਹ ਬਚ ਕੇ, ਵਜ਼ੀਰਾਬਾਦ ਨੂੰ ਜਾਣ ਵਾਲੇ ਰਸਤੇ ਵਿਚ ਪੈਂਦੇ ਕੋਟ ਪਾਨਾਹ ਵੱਲ ਨਿਕਲ ਗਿਆ ਹੈ। ਰੈਜ਼ੀਡੈਂਟ ਨੇ ਤੁਰੰਤ ਉਸ ਇਲਾਕੇ ਦੇ ਜਗੀਰਦਾਰ ਕਾਹਨ ਸਿੰਘ ਮਜੀਠੀਆ ਨੂੰ, ਅਤੇ ਵਜ਼ੀਰਾਬਾਦ ਨੂੰ ਜਾਣ ਵਾਲੇ ਰਸਤੇ ਵਿਚ ਪੈਂਦੇ ਸਾਰੇ ਕਾਰਦਾਰਾਂ ਨੂੰ ਵੀ, ਹੁਕਮ ਜਾਰੀ ਕੀਤੇ ਕਿ ਜਿਸ ਕਿਸੇ ਜ਼ਿਮੀਂਦਾਰ ਨੇ ਮਹਾਰਾਜ ਸਿੰਘ ਨੂੰ ਪਨਾਹ ਦਿੱਤੀ, ਸਜ਼ਾ ਵਜੋਂ ਉਸਦੇ ਨੱਕ ਤੇ ਕੰਨ ਕੱਟ ਦਿੱਤੇ ਜਾਣਗੇ। ਅਜਿਹੇ ਹੁਕਮਾਂ ਦੇ ਬਾਵਜੂਦ, ਲੋਕ ਭਾਰੀ ਗਿਣਤੀ ਵਿਚ ਸਵੈਇੱਛਾ ਸਹਿਤ ਭਾਈ ਮਹਾਰਾਜ ਸਿੰਘ ਦੀ 'ਸਵੈ-ਇਛਿੱਤ ਫੌਜ' ਵਿਚ ਸ਼ਾਮਿਲ ਹੁੰਦੇ ਗਏ। ਸੰਨ 1848 ਦੀ 16 ਜੇਠ ਨੂੰ ਸੂਰੀਆਂ ਨੇੜੇ ਸੋਕਨਵਾਨਾ ਪਿੰਡ ਦਾ ਇਕ ਵਸਨੀਕ ਸਾਹਿਬ ਸਿੰਘ ਆਪਣੇ ਸਾਰੇ ਘੋੜਸਵਾਰਾਂ ਸਮੇਤ ਭਾਈ ਮਹਾਰਾਜ ਸਿੰਘ ਦੀ ਫੌਜ ਨਾਲ ਆ ਰਲਿਆ। ਉਸਨੇ ਉਸ ਦੁਖਦਾਈ ਘਟਨਾ ਦੀ ਰੱਤੀ ਭਰ ਵੀ ਪਰਵਾਹ ਨਾ ਕੀਤੀ ਕਿ ਉਪਰੋਕਤ ਅੰਗਰੇਜ਼ੀ ਹੁਕਮ ਦੇ ਤਹਿਤ ਉਸਦੇ ਪੂਰੇ ਪਰਿਵਾਰ ਨੂੰ ਕੈਦ ਕਰਕੇ ਜੇਲ੍ਹ ਅੰਦਰ ਡੱਕ ਦਿੱਤਾ ਗਿਆ ਸੀ। ਇਸ ਰਿਪੋਰਟ ਨੇ ਅੰਗਰੇਜ਼ ਰੈਜ਼ੀਡੈਂਟ ਫਰੈਡਰਿਕ ਕਰੀ ਨੂੰ ਏਨਾ ਅੱਗ-ਬਬੂਲਾ ਕਰ ਦਿੱਤਾ ਕਿ ਉਸਨੇ ਲਛਮਣ ਸਿੰਘ ਤੇ ਟੇਕ ਚੰਦ ਨੂੰ ਬਰਖ਼ਾਸਤ ਕਰ ਦਿੱਤਾ- ਜਿਨ੍ਹਾਂ ਨੂੰ ਉਸਨੇ ਭਾਈ ਮਹਾਰਾਜ ਸਿੰਘ ਨੂੰ ਪਕੜਨ ਦਾ ਕੰਮ ਸੌਂਪਿਆ ਸੀ- ਅਤੇ ਉਨ੍ਹਾਂ ਦੀ ਥਾਂ ਦੋ ਪਲਟਨਾਂ, ਇਕ ਰਿਸਾਲਾ ਰਜਮੈਂਟ ਤੇ ਇਕ ਤੋਪਖਾਨਾ-ਡੇਰੇ ਦੀ ਵਧੇਰੇ ਸਹੂਲਤ ਦੇ ਕੇ, ਸਾਰੀ ਕਾਰਵਾਈ ਨੂੰ ਅੰਜਾਮ ਦੇਣ ਵਾਸਤੇ ਕੈਪਟਨ ਕੌਕਸ ਨੂੰ ਨਿਯੁਕਤ ਕਰ ਦਿੱਤਾ।

ਸਮੇਂ ਦੇ ਅੰਤਰਾਲ ਦੌਰਾਨ ਅਜਿਹੀਆਂ ਰਿਪੋਰਟਾਂ ਵੀ ਮਿਲੀਆਂ ਕਿ ਭਾਈ ਮਹਾਰਾਜ ਸਿੰਘ ਦੇ ਅਨੁਯਾਈਆਂ ਦੁਆਰਾ ਲਾਹੌਰ ਸ਼ਹਿਰ ਦੇ ਆਲੇ-ਦੁਆਲੇ ਬਹੁਤ ਸਾਰਾ ਤੋਪ-ਬਾਰੂਦ ਛੁਪਾ ਦਿੱਤਾ ਗਿਆ ਹੈ। ਨਤੀਜੇ ਵਜੋਂ, ਬਰਤਾਨਵੀ ਅਫ਼ਸਰਾਂ ਨੇ ਛੁਪਾਏ ਗਏ ਜੰਗੀ-ਸਮਿਆਨ ਦੀ ਤੈਲਾਸ਼ ਵਾਸਤੇ ਭਾਰੀ ਪ੍ਰਬੰਧ ਕੀਤੇ। ਇਕ ਕੇਸ ਵਿਚ ਤੋਪ-ਬਾਰੂਦ ਇਕ ਖੂਹ ਵਿਚ ਸੁੱਟ ਦਿੱਤਾ ਗਿਆ ਸੀ ਤਾਂ ਕਿ ਉਸਨੂੰ ਢੂੰਢਿਆ ਨਾ ਜਾ ਸਕੇ, ਪਰ ਇਸ ਕੋਸ਼ਿਸ਼ ਦੌਰਾਨ ਬਾਰੂਦ ਨੇ ਅੱਗ ਪਕੜ ਲਈ ਸੀ ਤੇ ਨਤੀਜੇ ਵਜੋਂ ਕੁਝ ਸਥਾਨਕ ਵਸਨੀਕ ਮਾਰੇ ਗਏ ਤੇ ਕਝੁ ਜ਼ਖ਼ਮੀ ਹੋ ਗਏ ਸਨ।



. Sri Satguru Jagjit Singh Ji eLibrary NamdhariElibrary@gmail.com .

ਉਪਰੋਕਤ ਹਾਲਾਤ ਨੇ ਲਾਹੌਰ ਬੈਠੇ ਬਰਤਾਨਵੀ ਅਫ਼ਸਰਾਂ ਦੇ ਮਨਾਂ ਅੰਦਰ ਅਜਿਹਾ ਖ਼ੌਫ਼ ਤੇ ਤਣਾਅ ਪੈਦਾ ਕਰ ਦਿੱਤਾ ਕਿ ਉਨ੍ਹਾਂ ਵਿਚੋਂ ਇਕ ਅਫ਼ਸਰ ਨੇ ਇਸ ਹੱਦ ਤਕ ਸੁਝਾਅ ਦਿੱਤਾ ਕਿ ਜਿਨ੍ਹਾਂ ਜ਼ਿਮੀਂਦਾਰਾਂ ਨੇ ਮਹਾਰਾਜ ਸਿੰਘ ਨੂੰ ਆਦਮੀ ਤੇ ਸਾਮਾਨ ਮੁਹੱਈਆ ਕੀਤੇ ਸਨ, ਉਨ੍ਹਾਂ ਦੇ ਸਾਰੇ ਪਿੰਡ ਲੁੱਟ-ਪੁੱਟ ਕੇ ਜਲਾਅ ਦਿੱਤੇ ਜਾਣ ਅਤੇ ਉਨ੍ਹਾਂ ਦੀਆਂ ਜ਼ਮੀਨਾਂ ਨਿਲਾਮ ਕਰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਲਾਹੌਰ ਦੇ ਦੀਵਾਨ ਦੀਨਾ ਨਾਥ ਵੱਲੋਂ ਡੱਟਵਾਂ ਵਿਰੋਧ ਪ੍ਰਗਟਾਏ ਜਾਣ ਉਪਰੰਤ ਇਸ ਸੁਝਾਅ ਉੱਪਰ ਅਮਲ ਕਰਨ ਦੇ ਵਿਚਾਰ ਨੂੰ ਪੂਰੀ ਤਰ੍ਹਾਂ ਤਿਆਗ ਦਿੱਤਾ ਗਿਆ ਸੀ।

ਬਹੁਤ ਜਲਦ, ਕੈਪਟਨ ਕੌਕਸ ਨੂੰ ਵੀ ਭਾਈ ਮਹਾਰਾਜ ਸਿੰਘ ਦੀ ਸਰੇਸ਼ਠ ਮਿਲਿਟਰੀ ਪ੍ਰਤਿਭਾ ਤੇ ਨਿਪੁੰਨਤਾ ਨੂੰ ਮੰਨਣਾ ਪਿਆ। ਮੁਲਤਾਨ ਨੂੰ ਜਾਣ ਵਾਲੇ ਬਾਗ਼ੀਆਂ ਦੀ ਫੌਜ ਦਾ ਸਫ਼ਾਇਆ ਕਰਨ ਵਾਸਤੇ, ਆਪਣਾ ਭਾਰੀ-ਭਰਕਮ ਸਾਮਾਨ ਜੰਡਿਆਲਾ ਸ਼ੇਰ ਖ਼ਾਂ ਵਿਖੇ ਹੀ ਛੱਡ ਕੇ ਕੌਕਸ ਇਕ ਪਲਟਨ, ਇਕ ਰਜਮੈਂਟ ਅਤੇ 400 ਅੰਗਰੇਜ਼ੀ ਸਿਪਾਹੀਆਂ ਦੀ ਤਾਕਤਵਰ ਟੁਕੜੀ ਨੂੰ ਨਾਲ ਲੈ ਕੇ, ਤੇਜ਼ੀ ਨਾਲ ਅਗਾਂਹ ਵਧ ਗਿਆ। ਭਾਈ ਮਹਾਰਾਜ ਸਿੰਘ ਦੀ ਨਿਜੀ ਸੂਝ-ਬੂਝ ਤੇ ਆਪਣਾ ਗੁਪਤਚਰ-ਗਿਆਨ ਏਨਾ ਮਾਅਰਕੇ ਦਾ ਸੀ ਕਿ ਕੌਕਸ ਨੇ ਜਿਉਂ ਹੀ ਉਪਰੋਕਤ ਕਦਮ ਪੁੱਟਿਆ, ਭਾਈ ਸਾਹਿਬ ਨੇ ਵੀ ਆਪਣਾ ਭਾਰੀ ਸਾਮਾਨ ਖਾਨਕਾਹ ਡੋਗਰਾਂ ਵਿਖੇ ਪਿਛਾਂਹ ਛੱਡ ਦਿੱਤਾ ਅਤੇ ਆਪ ਬਚ ਕੇ ਅਗਾਂਹ ਨਿਕਲ ਗਏ। ਜਿਉਂ ਹੀ ਰੈਜ਼ੀਡੈਂਟ ਤਕ ਇਹ ਸੂਚਨਾ ਪਹੁੰਚੀ, ਉਸਨੇ ਆਪਣੀਆਂ ਫੌਜਾਂ ਨੂੰ ਹੁਕਮ ਭੇਜੇ ਕਿ ਉਹ ਮਹਾਰਾਜ ਸਿੰਘ ਨੂੰ ਸਾਰੇ ਪਾਸਿਆਂ ਤੋਂ ਘੇਰ ਲੈਣ ਅਤੇ ਸੱਯਦ ਨਗਰ ਤੇ ਕਮਾਲੀਆ ਵਿਖੇ ਤੈਨਾਤ ਖ਼ੈਬਰੀ ਫ਼ੌਜਾਂ ਨੂੰ ਵੀ ਹੁਕਮ ਕੀਤਾ ਕਿ ਉਹ ਸਭ ਕੌਕਸ ਦੀ ਮੁਹਿੰਮ 'ਚ ਉਸਦਾ ਸਾਥ ਦੇਣ। ਇਸ ਤਰ੍ਹਾਂ ਕਈ ਪਾਸਿਆਂ ਤੋਂ ਘਿਰ ਜਾਣ ਬਾਅਦ ਪਤਾ ਲੱਗਾ ਕਿ ਭਾਈ ਮਹਾਰਾਜ ਸਿੰਘ ਨੂੰ ਟਾਂਕ ਵਿਖੇ ਕੁਝ ਕਬਾਇਲੀ ਘੁੜਸਵਾਰਾਂ ਨੇ ਪਕੜ ਲਿਆ ਸੀ ਪਰ ਉਹ ਮੁਖੀ ਬਰਤਾਨਵੀ ਫੌਜ ਦੇ ਉਸ ਥਾਂ ਪਹੁੰਚਣ ਤੋਂ ਪਹਿਲਾਂ ਹੀ ਕਬਾਇਲੀਆਂ ਦੀ ਗ੍ਰਿਫ਼ਤ ਵਿਚੋਂ ਵੀ ਬਚ ਨਿਕਲੇ ਸਨ।

ਕੌਕਸ ਨੇ ਹੁਣ ਇਕ ਹੋਰ ਯੁੱਧਨੀਤੀ ਦੀ ਵਿਉਂਤ ਬਣਾਈ। ਉਸਨੂੰ ਗੁਪਤ ਸੂਚਨਾ ਮਿਲੀ ਸੀ ਕਿ ਮਹਾਰਾਜ ਸਿੰਘ ਜਲਦੀ ਹੀ ਝੰਗ ਪਹੁੰਚਣ ਵਾਲਾ ਹੈ। ਕੈਪਟਨ ਕੌਕਸ ਨੇ, ਤਾਹੀਓਂ, ਬਾਬਾ ਮਾਲੀ ਸਿੰਘ ਨੂੰ 200 ਰੋਹੀਲਾ-ਘੁੜਸਵਾਰ ਤੇ ਪੈਦਲ ਸਿਪਾਹੀ ਦੇ ਕੇ ਕਿਹਾ ਕਿ ਉਹ ਝੰਗ ਤੋਂ ਲਗਪਗ ਦੋ ਮੀਲ ਦੀ ਦੂਰੀ 'ਤੇ ਤਾੜ/ਛੈਹ ਵਿਚ ਬੈਠ ਕੇ ਦੁਸ਼ਮਨ ਦਾ ਇੰਤਜ਼ਾਰ ਕਰੇ। ਲੱਗਦੈ ਕਿ ਮਹਾਰਾਜ ਸਿੰਘ ਨੂੰ ਅੰਗਰੇਜ਼ਾਂ ਦੀ ਇਸ ਚਾਲ ਦੀ ਵੀ ਖਬਰ ਮਿਲ ਗਈ ਸੀ ਕਿਉਂਕਿ ਸਿੱਧਾ ਝੰਗ ਨੂੰ ਜਾਣ ਦੀ ਬਜਾਏ ਉਹ ਸ਼ੋਰਕੋਟ ਵੱਲ ਚਲਾ ਗਿਆ ਜਿਥੋਂ ਉਹ 26 ਜੇਠ ਦੀ ਦੁਪਹਿਰੇ ਝੰਗ ਵਿਖੇ ਪਹੁੰਚਿਆ।

ਝੰਗ ਨਗਰ ਵਿਚ ਉਸਦੇ ਪਹੁੰਚਣਸਾਰ, ਸ਼ਹਿਰ ਦੇ ਵਪਾਰੀ ਲੋਕ ਨਜ਼ਰਾਨੇ ਲੈ ਕੇ ਭਾਈ ਮਹਾਰਾਜ ਸਿੰਘ ਨੂੰ ਮਿਲਣ ਆਏ ਤੇ ਬੇਨਤੀ ਕੀਤੀ ਕਿ ਉਹ ਝੰਗ ਦੇ ਕਿਲੇ ਵਿਚ ਹੀ ਪਨਾਹ ਲੈਣ। ਉਨ੍ਹਾਂ ਨੇ ਜੰਗੀ ਸਾਮਾਨ ਵਾਸਤੇ 25,000 ਰੁਪਏ ਦੀ ਵੱਡੀ ਧਨਰਾਸ਼ੀ ਦੇਣ ਦੀ ਵੀ ਪੇਸ਼ਕਸ਼ ਕੀਤੀ। ਪਰ, ਭਾਈ ਮਹਾਰਾਜ ਸਿੰਘ ਝੰਗ ਵਿਚ ਨਾ ਰੁਕੇ ਕਿਉਂਕਿ ਉਨ੍ਹਾਂ ਦਾ ਨਿਸ਼ਾਨਾ ਮੁਲਤਾਨ ਪਹੁੰਚਣ ਦਾ ਸੀ। ਝਨਾਂ ਦਰਿਆ ਦੇ ਕੰਢੇ ਭਾਗਾਂ ਦੇ ਸਥਾਨ ਤੋਂ ਉਹ ਜਲਦੀ ਨਾਲ ਕਿਸ਼ਤੀਆਂ ਪਕੜਨਾ ਚਾਹੁੰਦੇ ਸਨ। ਜਦੋਂ ਚੈਨਿਓਟ ਦੇ ਕਾਰਦਾਰ ਨੇ ਬਾਬਾ ਮਾਲੀ ਸਿੰਘ ਨੂੰ ਇਹ ਖ਼ਬਰ ਦਿੱਤੀ ਕਿ ਭਾਈ ਮਹਾਰਾਜ ਸਿੰਘ ਤਾਂ ਕਿਸ਼ਤੀਆਂ ਪਕੜਨ ਵਾਸਤੇ ਅਗਾਂਹ ਜਾ ਚੁੱਕਾ ਹੈ ਤਾਂ ਮਾਲੀ ਸਿੰਘ ਕੁਝ ਫੌਜ ਲੈ ਕੇ ਤੇਜ਼ੀ ਨਾਲ ਭਾਗਾਂ ਵੱਲ ਵਧਿਆ ਤਾਂਕਿ ਉਹ ਬਾਗ਼ੀਆਂ ਨੂੰ ਦਰਿਆ ਪਾਰ ਕਰਨ ਤੋਂ ਰੋਕ ਸਕਣ ਦੀ ਕੋਸ਼ਿਸ਼ ਕਰੇ।

ਦਰਬਾਰ ਦੀ ਫੌਜ ਭਾਗਾਂ ਦੇ ਪੱਤਣ 'ਤੇ ਉਸ ਸਮੇਂ ਪਹੁੰਚੀ ਜਦ ਮਹਾਰਾਜ ਸਿੰਘ ਤੇ ਉਸਦੇ ਸਾਥੀ ਦਰਿਆ ਪਾਰ ਕਰਨ ਦੇ ਯਤਨਾਂ ਵਿਚ ਸਨ। ਏਥੇ ਦੋਹਾਂ ਫੌਜਾਂ ਵਿਚਾਲੇ ਇਕ ਜ਼ਬਰਦਸਤ ਝੜਪ ਹੋਈ ਜਿਸਦੇ ਨਤੀਜੇ ਵਜੋਂ ਲਾਹੌਰ ਦਰਬਾਰ ਦੀ ਫ਼ੌਜ ਦੇ 17 ਸਿਪਾਹੀ ਮਾਰੇ ਗਏ ਤੇ ਉਸਦੇ ਆਗੂ ਮਾਲੀ ਸਿੰਘ ਦੇ ਗਿੱਟੇ ਵਿਚ ਗੋਲੀ ਲੱਗੀ। ਭਾਈ ਮਹਾਰਾਜ ਸਿੰਘ ਦੀ ਤਰਫ਼, ਭਾਵੇਂ ਉਨ੍ਹਾਂ ਦੇ ਬਹੁਤ ਸਾਰੇ ਵਲੰਟੀਅਰ ਦਰਿਆ ਵਿਚ ਰੁੜ੍ਹ ਗਏ ਅਤੇ ਉਨ੍ਹਾਂ ਨੂੰ ਆਪਣੇ ਬਹੁਤ ਸਾਰੇ ਘੋੜੇ, ਖੱਚਰਾਂ ਤੇ ਊਠ ਵੀ ਪਿਛਾਂਹ ਹੀ ਛੱਡਣੇ ਪਏ, ਤਾਂ ਵੀ ਭਾਈ ਮਹਾਰਾਜ ਸਿੰਘ ਆਪਣੀ ਕੁਝ ਚੁਨਿੰਦਾ ਫੌਜ ਸਮੇਤ ਦਰਿਆ ਪਾਰ ਕਰਨ ਵਿਚ ਸਫ਼ਲ ਹੋ ਗਏ।

ਭਾਈ ਮਹਾਰਾਜ ਸਿੰਘ ਦੇ ਮੁਲਤਾਨ ਦੀ ਜੰਗ ਵਿਚ ਸ਼ਾਮਿਲ ਹੋਣ ਉਪਰੰਤ ਜੋ ਨਤੀਜੇ ਨਿਕਲੇ ਅਤੇ ਇਸ ਸੁੱਘੜ ਆਗੂ ਤੇ ਲੋਕ-ਪ੍ਰਿਯ ਇਨਕਲਾਬੀ ਬਾਰੇ ਜੋ ਟਿੱਪਣੀਆਂ ਲਾਰਡ ਡਲਹੌਜ਼ੀ ਦੇ ਜੀਵਨੀਕਾਰ ਐਡਵਿਨ ਆਰਨੋਲਡ ਨੇ ਕੀਤੀਆਂ ਹਨ, ਉਨ੍ਹਾਂ ਦਾ ਅਧਿਐਨ ਕਰਨਾ ਬਹੁਤ ਹੀ ਦਿਲਚਸਪ ਰਹੇਗਾ। ਉਹ ਕਹਿੰਦਾ ਹੈ- "ਮੁਲਤਾਨ ਦੀ ਬਗ਼ਾਵਤ ਨੇ ਉਸਨੂੰ (ਭਾਈ ਮਹਾਰਾਜ ਸਿੰਘ ਨੂੰ) ਇਕ 'ਭਗੌੜੇ' ਤੋਂ 'ਆਗੂ' ਬਣਾ ਦਿੱਤਾ ਕਿਉਂਕਿ ਉਹ ਅਚਾਨਕ ਹੀ ਵੱਡੇ ਹਥਿਆਰਬੰਦ ਗਰੋਹਾਂ ਦਾ ਮੋਹਰੀ ਬਣ ਕੇ ਆ ਨਿੱਤਰਿਆ ਅਤੇ ਉਸ ਪਾਸ ਕਾਫੀ ਸਾਰਾ ਧਨ ਸੀ ਜਿਸਨੂੰ ਉਹ ਗ਼ਰੀਬਾਂ ਤੇ ਉਹਦੀ ਸੇਵਾ ਵਿਚ ਆਏ ਲੋਕਾਂ ਵਿਚਕਾਰ ਰੱਜਵਾਂ ਵੰਡ ਸਕਦਾ ਸੀ। ਧਨ ਤੇ ਹਥਿਆਰ ਉਸਨੂੰ ਮੂਲ ਰਾਜ ਨੇ ਦਿੱਤੇ ਸਨ ਜਿਸਦੇ ਸੁਆਰਥ ਅਥਵਾ ਫਾਇਦੇ ਵਾਸਤੇ ਹੁਣ ਉਹ ਖੁੱਲ੍ਹਮ-ਖੁੱਲ੍ਹਾ ਮੈਦਾਨ ਵਿਚ ਉਤਰ ਆਇਆ। ਪਿੰਡਾਂ ਦੇ ਸਮੂਹ ਵਸਨੀਕ ਉਸਨੂੰ ਆ ਕੇ ਮਿਲਦੇ ਸਨ ਤੇ ਉਸਦੇ ਰੰਗਰੂਟਾਂ ਨੂੰ ਮਿਠਾਈਆਂ ਤੇ ਫਲ ਤਕ ਛਕਾਉਂਦੇ ਸਨ, ਅਤੇ ਦਰਬਾਰ ਦੇ ਉਹ ਅਫ਼ਸਰ ਜਿਹੜੇ ਉਸਨੂੰ ਪਕੜਨ ਵਾਸਤੇ ਭੇਜੇ ਗਏ ਹੁੰਦੇ ਸਨ, ਖ਼ਾਸ ਤਕੱਲੁਫ ਸਹਿਤ ਉਹ ਉਸਦੇ ਨੇੜੇ-ਤੇੜੇ ਹੀ ਮੌਜੂਦ ਰਹਿ ਕੇ ਆਪਣੀ ਹਾਜ਼ਰੀ ਵੀ ਦਰਸਾਅ ਦੇਂਦੇ ਸਨ।

ਭਾਈ ਮਹਾਰਾਜ ਸਿੰਘ ਅਤੇ ਪੰਜਾਬ ਦੇ ਅਧਿਕਤਰ ਹਿੰਦੂ ਵਸਨੀਕਾਂ ਵਿਚਕਾਰ ਜੋ ਸੰਕੇਤਕ ਸਹਿਮਤੀ ਸੀ ਉਸਦੇ ਮੱਦੇਨਜ਼ਰ ਬਰਤਾਨਵੀ ਅਧਿਕਾਰੀਆਂ ਨੇ ਅਖ਼ੀਰ ਉਸਨੂੰ ਪਕੜਨ ਵਾਸਤੇ ਮੁਸਲਿਮ ਲੋਕਾਂ ਦੀ ਸਹਾਇਤਾ ਪ੍ਰਾਪਤ ਕਰਨ ਦਾ ਫ਼ੈਸਲਾ ਲਿਆ। ਇਸ ਨਵੀਂ ਨੀਤੀ ਬਾਬਤ ਐਡਵਿਨ ਇਹ ਕੁਝ ਲਿਖਦਾ ਹੈ- "(ਗੁਰੂ) ਭਾਈ ਮਹਾਰਾਜ ਸਿੰਘ, ਆਪਣੀ ਕਾਲੀ ਘੋੜੀ ਤੇ ਮੰਗਤਿਆਂ (ਸਾਥੀਆਂ) ਦੇ ਗਰੋਹ ਸੰਗ, ਆਖ਼ਿਰ ਬਹੁਤ ਹੀ ਖ਼ਤਰਨਾਕ ਬਣ ਗਿਆ ਸੀ। ਇਸ ਲਈ ਰੈਜ਼ੀਡੈਂਟ ਨੇ ਮਹਾਰਾਜ ਸਿੰਘ ਨੂੰ ਚਨਾਬ ਨਦੀ ਉਪਰ ਦੁੜਾਉਣ ਵਾਸਤੇ ਇਕ ਵਿਵੇਕਪੂਰਨ ਯੋਜਨਾ ਤਿਆਰ ਕੀਤੀ । ਇਸ ਇਲਾਕੇ ਦੇ ਪਿੰਡਾਂ ਦੇ ਮੁਸਲਿਮ ਵਸਨੀਕ ਸਾਡੇ ਵੱਲੋਂ ਜ਼ਮੀਨ ਦੇ ਮਾਲੀਏ ਵਿਚ ਦਿੱਤੀ ਗਈ ਕੁਝ ਖ਼ਾਸ ਰਿਆਇਤ ਵਾਸਤੇ ਸਾਡੇ ਸ਼ੁਕਰਗੁਜ਼ਾਰ ਸਨ ਅਤੇ ਇਨ੍ਹਾਂ ਲੋਕਾਂ ਦੇ ਮਨਾਂ ਅੰਦਰ ਮਹਾਰਾਜ ਸਿੰਘ ਤੇ ਉਸਦੇ ਧਰਮ ਜਾਂ ਰਾਜਨੀਤੀ ਵਾਸਤੇ ਕੋਈ ਸਤਿਕਾਰ ਨਹੀਂ ਸੀ। ਇਹ ਯੋਜਨਾ ਸਫ਼ਲ ਹੋ ਗਈ ਅਤੇ ਭਾਈ ਮਹਾਰਾਜ ਸਿੰਘ ਨੂੰ ਇਕ ਮੁਸਲਿਮ ਹਮਲੇ ਦੌਰਾਨ ਚਨਾਬ ਨਦੀ ਉਪਰ ਦੌੜਦੇ ਰਹਿਣ ਵਾਸਤੇ ਮਜਬੂਰ ਕਰ ਦਿੱਤਾ ਗਿਆ ਜਿਸ ਕਾਰਨ ਉਸਦੇ ਕਈ ਸੈਂਕੜੇ ਸਾਥੀ ਉਫ਼ਾਨ ਵਿਚ ਆਏ ਹੋਏ ਦਰਿਆ ਵਿਚ ਰੁੜ੍ਹ ਗਏ।"

ਇੰਨੇ ਵਿਚ, ਸਰਦਾਰ ਚਤਰ ਸਿੰਘ ਅਟਾਰੀਵਾਲੇ ਵੱਲੋਂ ਬਗ਼ਾਵਤ ਦੀ ਖ਼ਬਰ ਮਿਲਦੇ ਹੀ, ਮਹਾਰਾਜ ਸਿੰਘ ਨੇ ਉਸ ਨਾਲ ਜਾ ਮਿਲਣ ਦੀ ਕਾਹਲੀ ਕੀਤੀ। ਮੁਲਤਾਨ ਤੋਂ ਰਾਵਲਪਿੰਡੀ ਤਕ ਦਾ ਉਸਦਾ ਸਫ਼ਰ



. Sri Satguru Jagjit Singh Ji eLibrary NamdhariElibrary@gmail.com .

ਵੀ ਇਕ ਹੋਰ ਯੁਕਤੀਪੂਰਨ, ਗੁਪਤ ਤੇ ਹਿੰਮਤ ਭਰੇ ਅਸਾਧਾਰਨ ਕੰਮ ਦੀ ਮਿਸਾਲ ਪੇਸ਼ ਕਰਦਾ ਹੈ ।ਸਿੱਧੇ ਜਾਣ ਦੀ ਬਜਾਏ ਉਸਨੇ ਇਕ ਲੰਮਾ-ਟੇਢਾ ਰਾਹ ਅਪਣਾਇਆ ਤੇ ਇੰਵ ਉਹ ਬਰਾਸਤਾ ਪਾਕਪਟਨ, ਮੁਕਤਸਰ, ਅਨੰਦਪੁਰ ਸਾਹਿਬ, ਜਵਾਲਾਮੁਖੀ ਤੋਂ ਪਹਾੜੀਆਂ ਦੇ ਨਾਲ ਨਾਲ ਹੁੰਦੇ ਹੋਏ ਰਾਵਲਪਿੰਡੀ ਤਕ ਪਹੁੰਚਿਆ।ਅੰਗਰੇਜ਼ਾਂ ਨੂੰ ਇਸ ਬਾਰੇ ਉਸਦੇ ਹਜ਼ਾਰਾ ਪਹੁੰਚ ਜਾਣ ਤੋਂ ਬਾਅਦ ਹੀ ਪਤਾ ਲੱਗਾ।

ਇਸਦੇ ਤੁਰੰਤ ਪਿੱਛੋਂ ਜਿਹੜੀਆਂ ਲੜਾਈਆਂ ਰਾਮ ਨਗਰ, ਚਿਲਿਆਂਵਾਲਾ ਤੇ ਗੁਜਰਾਤ ਵਿਚ ਹੋਈਆਂ, ਉਨ੍ਹਾਂ ਵਿਚ ਮਹਾਰਾਜ ਸਿੰਘ ਲੜ ਰਹੇ ਸਿਪਾਹੀਆਂ ਦੇ ਵਿਚਕਾਰ ਘੁੰਮ-ਫਿਰ ਕੇ ਉਨ੍ਹਾਂ ਨੂੰ ਇਹ ਹੱਲਾ-ਸ਼ੇਰੀ ਦਿੰਦਾ ਰਿਹਾ ਕਿ ਉਹ ਬਹੁਤ ਦਲੇਰੀ ਤੇ ਦ੍ਰਿੜ੍ਹਤਾ ਸਹਿਤ ਦੁਸ਼ਮਨ ਨਾਲ ਲੜਨ। ਉਪਰੋਕਤ ਲੜਾਈਆਂ ਦੌਰਾਨ ਬਾਗ਼ੀ ਸਰਦਾਰਾਂ ਅਤੇ ਸਿਪਾਹੀਆਂ ਨੂੰ ਖ਼ੁਦ ਆਪ ਪ੍ਰੇਰਤ ਕਰਨ ਤੋਂ ਇਲਾਵਾ, ਭਾਈ ਮਹਾਰਾਜ ਸਿੰਘ ਨੇ ਇਨ੍ਹਾਂ ਸੈਨਿਕ ਕਾਰਵਾਈਆਂ ਦੌਰਾਨ ਲੜ ਰਹੀਆਂ ਵਿਦਰੋਹੀ ਫੌਜਾਂ ਵਾਸਤੇ ਭੋਜਨ ਅਤੇ ਪਸ਼ੂਆਂ ਲਈ ਚਾਰੇ ਆਦਿ ਦਾ ਨਿਰੰਤਰ ਪ੍ਰਬੰਧ ਬਣਾਈ ਰੱਖਣ ਦਾ ਕਠਨ ਕੰਮ ਵੀ ਆਪਣੇ ਜ਼ਿੰਮੇ ਲੈ ਰੱਖਿਆ ਸੀ।ਇਸ ਕਾਰਜ ਦੀ ਪੂਰਤੀ ਵਾਸਤੇ ਭਾਈ ਮਹਾਰਾਜ ਸਿੰਘ ਨੇ ਕੁਝ ਸਪਲਾਈ ਕੇਂਦਰ ਖੋਲ੍ਹ ਰੱਖੇ ਸਨ ਤੇ ਆਪਣੇ ਵਿਸ਼ਵਪਾਤਰ ਚੇਲੇ- ਮਿੱਠਾ ਸਿੰਘ, ਜਵਾਹਰ ਸਿੰਘ ਤੇ ਮਾਲਵੇ ਦੇ ਗੁਰਮੁਖ ਸਿੰਘ- ਨੂੰ 'ਸੈਨਾ ਦਾ ਰਸਦ ਵਿਭਾਗ' ਸੌਂਪ ਰੱਖਿਆ ਸੀ।ਇਨ੍ਹਾਂ ਵਿਚੋਂ ਇਕ ਸਪਲਾਈ ਕੇਂਦਰ ਪਸਰੂਰ (ਸਿਆਲਕੋਟ) ਤੇ ਦੂਸਰਾ ਮਜੌਰ (ਜੰਮੂ) ਵਿਚ ਸੀ।ਅਜਿਹੇ ਪ੍ਰਬੰਧ ਦੇ ਨਤੀਜੇ ਵਜੋਂ, ਜ਼ਰੂਰੀ ਰਸਦਾਂ ਨਾਲ ਲੱਦੇ ਊਠਾਂ ਦੇ ਵੱਡੇ-ਵੱਡੇ ਕਾਰਵਾਂ ਜੰਮੂ ਤੇ ਪਸਰੂਰ ਵਿਚਕਾਰ ਚਲਦੇ ਰਹਿੰਦੇ ਸਨ।ਇਸ ਮਿਸ਼ਨ ਦੀ ਸਫ਼ਲਤਾ ਦਾ ਰਾਜ਼ ਇਹ ਸੀ ਕਿ ਮਹਾਰਾਜ ਸਿੰਘ ਨੇ ਗੁਪਤ ਢੰਗ ਨਾਲ ਕੁੰਵਰ ਰਣਬੀਰ ਸਿੰਘ, ਜੋ ਉਸ ਸਮੇਂ ਜੰਮੂ ਦਾ ਗਵਰਨਰ ਸੀ, ਦਾ ਵਿਸ਼ਵਾਸ ਜਿੱਤ ਲਿਆ ਹੋਇਆ ਸੀ।ਮੀਆਂ ਰਣਬੀਰ ਸਿੰਘ ਨੇ ਵੀ ਆਪਣੇ ਸਾਰੇ ਸਥਾਨਕ ਅਧਿਕਾਰੀਆਂ ਨੂੰ ਗੁਪਤ ਆਦੇਸ਼ ਦਿੱਤਾ ਹੋਇਆ ਸੀ ਕਿ ਭਾਈ ਮਹਾਰਾਜ ਸਿੰਘ ਦੇ ਪ੍ਰਤੀਨਿਧੀਆਂ ਨੂੰ ਅਨਾਜ, ਚਾਰਾ, ਬਾਲਣ ਆਦਿ ਰਿਆਸਤ ਦੇ ਵੱਖ-ਵੱਖ ਖੇਤਰਾਂ 'ਚੋਂ ਬਿਨਾਂ ਕਿਸੇ ਰੋਕ-ਟੋਕ ਦੇ ਖਰੀਦਣ ਦਿੱਤਾ ਜਾਵੇ।ਗੁਜਰਾਤ ਦੀ ਲੜਾਈ ਵਿਚ ਅਟਾਰੀਵਾਲਾ ਸਰਦਾਰਾਂ ਦੀ ਹਾਰ ਮਗਰੋਂ ਹੀ ਮੀਆਂ ਰਣਬੀਰ ਸਿੰਘ ਨੇ, ਸ਼ਾਇਦ ਆਪਣੇ ਪਿਤਾ ਮਹਾਰਾਜਾ ਗੁਲਾਬ ਸਿੰਘ ਵੱਲੋਂ ਮਿਲੇ ਗੁਪਤ-ਆਦੇਸ਼ ਕਾਰਨ, ਭਾਈ ਮਹਾਰਾਜ ਸਿੰਘ ਨੂੰ ਜੰਮੂ ਤੋਂ ਰਸਦ ਖਰੀਦਣ ਵਾਲੇ ਆਪਣੇ ਆਦਮੀ ਕੱਢ ਲੈਣ ਵਾਸਤੇ ਕਿਹਾ ਸੀ।

ਗੁਜਰਾਤ ਦੀ ਜੰਗ ਵਿਚ ਹਾਰ ਪਿਛੋਂ, ਬਾਗ਼ੀ ਆਗੂਆਂ ਨੇ ਰਾਵਲਪਿੰਡੀ ਵਿਖੇ ਇਹ ਫੈਸਲਾ ਕਰਨ ਵਾਸਤੇ ਕਾਨਫਰੰਸ ਕੀਤੀ ਕਿ ਅੱਗੋਂ ਕੀ ਕੀਤਾ ਜਾਵੇ।ਬੇਦੀ ਬਿਕਰਮ ਸਿੰਘ ਦੇ ਸਮਰਥਨ ਸਹਿਤ ਭਾਈ ਮਹਾਰਾਜ ਸਿੰਘ ਸੰਘਰਸ਼ ਨੂੰ ਜਾਰੀ ਰੱਖਣਾ ਚਾਹੁੰਦੇ ਸਨ, ਪਰੰਤੂ ਬਾਕੀ ਦੇ ਆਗੂ ਆਤਮ-ਸਮਰਪਣ ਕਰਨ ਦੇ ਹੱਕ ਵਿਚ ਹੋ ਗਏ। ਭਾਈ ਮਹਾਰਾਜ ਸਿੰਘ ਪਾਸ ਇਕੱਲੇ ਹੀ ਸੰਘਰਸ਼ ਜਾਰੀ ਰੱਖਣ ਤੋਂ ਸਿਵਾ ਹੋਰ ਕੋਈ ਚਾਰਾ ਨਾ ਰਿਹਾ ਕਿਉਂਕਿ ਹੁਣ ਬੇਦੀ ਬਿਕਰਮ ਸਿੰਘ ਨੇ ਵੀ ਮੁਕਾਬਲੇ ਤੋਂ ਪਿਛਾਂਹ ਹਟਣ ਦਾ ਫੈਸਲਾ ਲੇ ਲਿਆ ਸੀ।ਉਸਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਉਹਦੀ ਮੌਤ ਤਕ ਉਸਨੂੰ ਰਾਜਸੀ ਕੈਦੀ ਬਣਾ ਕੇ ਅੰਮ੍ਰਿਤਸਰ ਵਿਖੇ ਰੱਖਿਆ ਗਿਆ।ਕਰਨਲ ਰਛਪਾਲ ਸਿੰਘ ਪੂਰਬੀਆ ਤੇ ਰਾਮ ਸਿੰਘ ਨੂਰਪੁਰੀਆ ਭਾਈ ਮਹਾਰਾਜ ਸਿੰਘ ਦੇ ਸਾਥੀ ਬਣੇ ਰਹੇ ਤੇ ਉਨ੍ਹਾਂ ਨੇ ਆਤਮ-ਸਮਰਪਣ ਨਾ ਕੀਤਾ।

ਇਸ ਨਿਰਨਾਇਕ ਫ਼ੈਸਲੇ ਨਾਲ ਹੀ ਭਾਈ ਮਹਾਰਾਜ ਸਿੰਘ ਦੇ ਇਨਕਲਾਬੀ ਜੀਵਨ ਦਾ ਦੂਸਰਾ ਪੜਾਅ ਆਰੰਭ ਹੁੰਦਾ ਹੈ ਜਿਸਦਾ ਅੰਤ ਦਿਸੰਬਰ, 1849 ਵਿਚ ਉਸਦੀ ਅਚਾਨਕ ਗ੍ਰਿਫ਼ਤਾਰੀ ਨਾਲ ਹੀ ਹੋ ਗਿਆ। ਪਰੰਤੂ, ਇਸੇ ਅਵਸਥਾ ਦੌਰਾਨ ਹੀ ਭਾਈ ਮਹਾਰਾਜ ਸਿੰਘ ਨੇ ਆਪਣੇ ਆਪ ਨੂੰ ਇਕ ਚਤੁਰ ਨੀਤੀਵਾਨ ਦੇ ਰੂਪ ਵਿਚ ਸਥਾਪਤ ਕੀਤਾ।ਉਸਦਾ ਪਹਿਲਾ ਕੰਮ ਸਿੱਖਾਂ ਦੇ ਮਨਾਂ ਅੰਦਰ ਸਵੈ-ਵਿਸ਼ਵਾਸ ਦੀ ਭਾਵਨਾ ਨੂੰ ਮੁੜ ਉਜਾਗਰ ਕਰਨਾ ਸੀ ਜਿਨ੍ਹਾਂ ਦੇ ਹੌਂਸਲੇ ਹੁਣੇ ਜਿਹੇ ਵਾਪਰੀਆਂ ਜੰਗਾਂ ਵਿਚ ਆਪਣੀ ਹਾਰ ਉਪਰੰਤ ਆਪਣਾ ਰਾਜ-ਭਾਗ ਵੀ ਗੁਆ ਲੈਣ ਕਾਰਨ ਬੁਰੀ ਤਰ੍ਹਾਂ ਪਸਤ ਹੋ ਗਏ ਸਨ ਤੇ ਮਨ ਨਿਮਾਣੇ ਹੋ ਚੁੱਕੇ ਸਨ।ਇਕ ਪਾਸੇ ਤਾਂ ਲੋਕਾਂ ਦਾ ਆਤਮ-ਵਿਸ਼ਵਾਸ ਲਗਪਗ ਸਮਾਪਤ ਹੀ ਹੋ ਚੁੱਕਾ ਸੀ ਤੇ ਦੂਸਰੀ ਤਰਫ਼ ਬਰਤਾਨਵੀ-ਸ਼ਾਸਕ ਪੰਜਾਂ ਦਰਿਆਵਾਂ ਦੀ ਇਸ ਧਰਤੀ ਉਪਰ ਆਪਣਾ ਕਬਜ਼ਾ ਪੱਕਾ ਕਰਨ ਵਾਸਤੇ ਕਾਫੀ ਸਾਰੀਆਂ ਦੂਰਗਾਮੀ ਰਾਜਨੀਤਕ ਤਬਦੀਲੀਆਂ ਲਾਗੂ ਕਰਨ ਦੀ ਬੜੀ ਕਾਹਲ ਵਿਚ ਸਨ।ਸਭ ਤੋਂ ਪਹਿਲਾਂ, ਅੰਗਰੇਜ਼ੀ-ਸ਼ਾਸਕਾਂ ਨੇ ਨਾਬਾਲਗ਼ ਮਹਾਰਾਜਾ ਦਲੀਪ ਸਿੰਘ ਨੂ ਲਾਹੌਰ 'ਚੋਂ ਕੱਢ ਕੇ ਭਾਰਤ ਦੀ ਕਿਸੇ ਦੁਰਾਡੀ ਜਗਹ ਭੇਜ ਦੇਣ ਦਾ ਫੈਸਲਾ ਕੀਤਾ ਤਾਂਕਿ ਭਵਿਖ ਵਿਚ ਬਾਗ਼ੀਆਂ ਨੂੰ ਆਪਣੇ ਕਾਨੂੰਨਨ ਬਾਦਸ਼ਾਹ ਦੇ ਨਾਂ 'ਤੇ ਇਕੱਠੇ ਹੋ ਸਕਣ ਦਾ ਕੋਈ ਵੀ ਮੌਕਾ ਨਾ ਮਿਲ ਸਕੇ।

ਨਾਲ ਹੀ ਨਾਲ ਗਵਰਨਰ-ਜਨਰਲ ਲਾਰਡ ਡਲਹੌਜ਼ੀ ਦੁਆਰਾ ਪ੍ਰਬੰਧਕੀ, ਆਰਥਕ ਤੇ ਕਰ-ਲਗਾਨ ਦੇ ਨਿਯਮਾਂ ਵਿਚ ਕਈ ਸਾਰੇ ਸੁਧਾਰ ਕਰ ਕੇ ਅਮਲ ਵਿਚ ਲਿਆਂਦੇ ਗਏ। ਇਹ ਸਭ ਕੁਝ ਕਰਨ ਦਾ ਇਕੋ ਇਕ ਮਕਸਦ ਸਾਬਕਾ ਲਾਹੌਰ ਦਰਬਾਰ ਦੀ ਪਰਜਾ ਨੂੰ ਇਹ ਸਮਝਾਉਣਾ ਸੀ ਕਿ ਹੁਣ ਉਹ ਸਭ ਬਰਤਾਨਵੀ ਸਰਕਾਰ ਦੇ ਅਧੀਨ ਹੋ ਚੁੱਕੇ ਹਨ।ਇਨ੍ਹਾਂ ਸ਼ਾਸਕੀ ਕਾਰਵਾਈਆਂ ਦਾ ਜ਼ਿਕਰ ਕਰਦਿਆਂ ਐਡਵਿਨ ਆਰਨੋਲਡ ਲਿਖਦਾ ਹੈ: "ਨਿਰੰਤਰ ਸੰਚਾਰ-ਸੂਤਰਾਂ ਰਾਹੀਂ, ਸਿੱਧੀ ਗੱਲਬਾਤ ਰਾਹੀਂ, ਸੁਚੇਤ ਅਤੇ ਨਿਜੀ ਨਿਗਰਾਨੀ ਰਾਹੀਂ ਪੰਜਾਬ ਨੂੰ ਬਰਤਾਨਵੀ ਸਲਤਨਤ 'ਚ ਮਿਲਾਉਣ ਵਾਲੇ ਲਾਰਡ ਡਲਹੌਜ਼ੀ ਨੇ ਆਪਣੇ ਆਪ ਨੂੰ ਏਥੋਂ ਦੇ ਸਫ਼ਲ ਪ੍ਰਬੰਧਕਾਂ ਵਿਚੋਂ ਸਿਰਮੌਰ ਪ੍ਰਬੰਧਕ ਸਥਾਪਤ ਕਰ ਲਿਆ।ਉਸਦੀ ਪ੍ਰਸਿੱਧੀ ਉਸ ਦੀਆਂ ਪ੍ਰਬੰਧਕੀ ਕਾਰਗੁਜ਼ਾਰੀਆਂ ਦੀ ਸਫ਼ਲਤਾ ਉਪਰ ਹੀ ਨਿਰਭਰ ਕਰਦੀ ਸੀ, ਅਤੇ ਉਹ ਅਜਿਹਾ ਵਿਅਕਤੀ ਤਾਂ ਕਦਾਚਿਤ ਨਹੀਂ ਸੀ ਜਿਹੜਾ ਇਸ ਜ਼ਿੰਮੇਵਾਰੀ ਨੂੰ ਨਿਭਾਉਣ ਵਾਸਤੇ ਨਿਜ ਤੋਂ ਬਿਨਾ ਕਿਸੇ ਹੋਰ ਅਧਿਕਾਰੀ ਉਪਰ ਪੂਰਨ ਭਰੋਸਾ ਕਰ ਲੈਂਦਾ।"

ਲਾਰਡ ਡਲਹੌਜ਼ੀ ਨੇ ਹੋਰ ਵੀ ਕਈ ਰਾਜਨੀਤਕ ਫ਼ੈਸਲੇ ਲਏ।'ਖਾਲਸਾ ਰਾਜ' ਦੇ 'ਨਾਨਕਸ਼ਾਹੀ' ਰੁਪਏ ਦੀ ਥਾਂ ਬਰਤਾਨਵੀ ਸਿੱਕਾ ਲਾਗੂ ਕੀਤਾ ਗਿਆ, ਹਾਲਾਂਕਿ ਨਾਨਕਸ਼ਾਹੀ ਰੁਪਏ ਬਰਿਟਿਸ਼ ਈਸਟ ਇੰਡੀਆ ਕੰਪਨੀ ਦੇ ਸਿੱਕੇ ਨਾਲੋਂ ਬਹੁਤ ਸ਼ੁੱਧ ਧਾਤ (ਚਾਂਦੀ) ਦੇ ਬਣੇ ਹੋਏ ਸਨ।ਇਸੇ ਤਰ੍ਹਾਂ ਅੰਗ੍ਰੇਜ਼ਾਂ ਨੇ ਕੇਵਲ ਦੋ ਅਦਾਲਤੀ ਭਾਸ਼ਾਵਾਂ ਨੂੰ ਹੀ ਮਾਨਤਾ ਦਿੱਤੀ- ਹਜ਼ਾਰਾ, ਪੇਸ਼ਾਵਰ, ਡੇਰਾਜਾਟ, ਲੀਆ, ਮੁਲਤਾਨ ਆਦਿ ਇਲਾਕਿਆਂ ਵਿਚ 'ਫ਼ਾਰਸੀ' ਨੂੰ ਅਤੇ ਬਾਕੀ ਸਾਰੇ ਪੰਜਾਬ ਵਿਚ 'ਉਰਦੂ' ਨੂੰ।ਇਕ ਹੋਰ ਵੱਡੀ ਤਬਦੀਲੀ ਪੰਜਾਬ ਅੰਦਰ (ਖ਼ਾਲਸਾ ਰਾਜ ਦੇ ਸਮੇਂ ਤੋਂ ਪ੍ਰਚਲਤ) 'ਦੇਸੀ ਸਿੱਖਿਆ ਪ੍ਰਣਾਲੀ' ਵਿਚ ਕੀਤੀ ਗਈ।ਐਡਵਿਨ ਆਰਨੋਲਡ ਕਹਿੰਦਾ ਹੈ, "ਸਿੱਖਿਆ ਦਾ ਮਹੱਤਵ ਵਾਕਿਆ ਹੀ ਹਮੇਸ਼ਾ ਸਿੱਖਾਂ ਵਿਚ ਉੱਚਾ ਰਿਹਾ ਹੈ ਤੇ ਉਨ੍ਹਾ ਦੇ ਇਕ ਖ਼ਾਸ ਅਦਾਰੇ ਵਜੋਂ ਇਹ ਖ਼ਾਲਸੇ ਦੀ ਅਸਚਰਜ ਸ਼ਕਤੀ ਦਾ ਉੱਤਮ ਸਰੋਤ ਮੰਨਿਆਂ ਜਾਂਦਾ ਸੀ।" ਲਾਰਡ ਡਲਹੌਜ਼ੀ ਨੇ ਇਸ ਸਥਾਨਕ ਸਿੱਖਿਆ-ਪ੍ਰਣਾਲੀ ਉਪਰ 'ਅੰਗਰੇਜ਼ੀ ਮਨ ਦੀ ਮੋਹਰ ਅਥਵਾ ਠੱਪਾ' ਲਗਾਉਣ ਦੀ ਯੁਕਤੀ ਸੋਚੀ।ਨਤੀਜਾ ਇਹ ਹੋਇਆ ਕਿ "ਜਲਦੀ ਹੀ ਪੰਜਾਬ ਦੇ ਬਹੁਤ ਸਾਰੇ ਸ਼ਹਿਰਾਂ ਵਿਚ ਵਧਦੇ-ਫੁਲਦੇ ਬਰਤਾਨਵੀ



Sri Satguru Jagjit Singh Ji eLibrary NamdhariElibrary@gmail.com

ਸਕੂਲਾਂ ਦਾ ਬੋਲ-ਬਾਲਾ ਹੋ ਗਿਆ, ਅਤੇ ਹਿੰਦੀ, ਸੰਸਕ੍ਰਿਤ, ਅਰਬੀ ਅਤੇ ਏਥੋਂ ਤਕ ਕਿ ਗੁਰਮੁਖੀ ਭਾਸ਼ਾ ਨੂੰ ਵੀ ਮੁੱਢੋਂ ਹੀ ਨਕਾਰ ਦਿੱਤਾ ਗਿਆ ਅਤੇ ਏਥੋਂ ਦੇ ਵਸਨੀਕਾਂ ਉਪਰ ਪੰਜਾਬ ਦੇ 'ਨਵੇਂ ਮਾਲਕਾਂ' ਦੀ ਭਾਸ਼ਾ ਜ਼ਬਰਦਸਤੀ ਮੜ੍ਹ ਦਿੱਤੀ ਗਈ।"

ਆਪਣੇ ਉਦੇਸ਼ ਵਿਚ ਸਫ਼ਲ ਹੋਣ ਵਾਸਤੇ ਭਾਈ ਮਹਾਰਾਜ ਸਿੰਘ ਨੂੰ ਮਜਬੂਰਨ ਕਈ ਮੋਰਚਿਆਂ 'ਤੇ ਲੜਨਾ ਪਿਆ। ਇਕ-ਇਕੱਲੇ ਆਦਮੀ ਲਈ ਇਸ ਕਾਰਜ ਨੂੰ ਨੇਪਰੇ ਚਾੜ੍ਹਨਾ ਇਤਨਾ ਆਸਾਨ ਵੀ ਨਹੀਂ ਸੀ। ਇਸਦੇ ਬਾਵਜੂਦ, ਉਸ ਨੇ ਦਿਲ ਨਹੀਂ ਛੱਡਿਆ, ਹਿੰਮਤ ਨਹੀਂ ਹਾਰੀ। ਰਾਵਲਪਿੰਡੀ ਤੋਂ ਬਚ ਕੇ ਨਿਕਲ ਕੇ ਜੰਮੂ ਦੇ ਦੇਵੀ ਬਾਤਾਲਾ ਤੇ ਚੁੰਬੀ ਵਿਖੇ ਕਿਆਮ ਦੌਰਾਨ ਆਪਣੇ ਕਰਨ ਵਾਲੇ ਕੰਮਾਂ ਦੀ ਉਸਨੇ ਨਵੀਂ ਕਾਰਜ-ਸੂਚੀ ਤਿਆਰ ਕੀਤੀ। ਦੇਵੀ ਬਾਤਾਲਾ ਵਿਖੇ ਉਸਦੀ ਠਾਹਰ ਇਕ ਨਿਹਾਇਤ ਹੀ ਗੁਪਤ ਭੇਤ ਸੀ ਜਿਸ ਬਾਰੇ ਉਸਦੇ ਦੋ-ਚਾਰ ਵਿਸ਼ਵਾਸ-ਪਾਤਰਾਂ ਨੂ ਹੀ ਗਿਆਨ ਸੀ। ਇਸ ਕਰਕੇ ਉਹ ਹੋਰ ਅਗਾਂਹ ਚੁੰਬੀ-ਵਾਦੀ ਦੇ ਜੰਗਲਾਂ ਤੇ ਡੂੰਘੀਆਂ ਘਾਟੀਆਂ ਅੰਦਰ ਚਲਾ ਗਿਆ। ਇਸ ਜਗਹ ਅਤੇ ਬਾਅਦ ਵਿਚ ਸੂਜੋਵਾਲ ਵਿਖੇ ਉਸਨੇ ਭਵਿੱਖ ਵਿਚ ਕਰਨ ਵਾਲੇ ਕੰਮਾਂ ਨੂੰ ਆਖਰੀ ਛੋਹ ਦਿੱਤੀ, ਜਿਨ੍ਹਾਂ ਵਿਚ, ਦੂਸਰਿਆਂ ਦੇ ਇਲਾਵਾ, ਨਿਮਨ-ਲਿਖਿਤ ਕੰਮ ਸ਼ਾਮਿਲ ਸਨ:-

1. ਇਸ ਤੋਂ ਪਹਿਲਾਂ ਕਿ ਅੰਗਰੇਜ਼ ਆਪਣੀ ਤਜਵੀਜ਼ ਅਨੁਸਾਰ ਉਸਨੂੰ ਭਾਰਤ ਦੀ ਕਿਸੇ ਦੁਰਾਡੀ ਜਗਹ ਲੈ ਜਾਣ, ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਦੇ ਕਿਲੇ 'ਚੋਂ ਨਿਕਾਲ ਕੇ, ਸ਼ਾਇਦ ਪੰਜਾਬ ਦੀਆਂ ਪਹਾੜੀਆਂ ਅੰਦਰ, ਕਿਸੇ ਸੁਰੱਖਿਅਤ ਸਥਾਨ 'ਤੇ ਲਿਜਾਣਾ ਅਤੇ ਫਿਰ ਉਸਦੇ ਨਾਂ 'ਤੇ ਸੁਤੰਤਰਤਾ ਸੰਘਰਸ਼ ਨੂੰ ਨਵੇਂ ਸਿਰਿਓਂ ਸ਼ੁਰੂ ਕਰਨਾ।

2. ਹਾਲ ਹੀ ਵਿਚ ਅੰਗਰੇਜ਼ਾਂ ਦੇ ਕਾਰਨ ਜਿਨ੍ਹਾਂ ਲੋਕਾਂ ਨੂੰ ਵੀ ਨੁਕਸਾਨ ਪਹੁੰਚਿਆ- ਜਗੀਰਦਾਰ, ਸਾਬਕਾ ਫੌਜੀ, ਪਹਾੜੀ ਰਾਜਪੂਤ ਰਾਜੇ ਅਤੇ ਹੋਰ- ਅਜਿਹੇ ਸਭ ਲੋਕਾਂ ਨੂੰ ਸੰਗਠਿਤ ਕਰ ਕੇ ਇਕ ਸੰਯੁਕਤ ਮੁਹਾਜ਼ ਖੜਾ ਕਰਨਾ।

3. ਪੰਜਾਬ ਦੇ ਬਾਗ਼ੀਆਂ, ਉੱਤਰ-ਪੱਛਮ ਦੇ ਪਠਾਣਾਂ ਤੇ ਕਾਬੁਲ ਦੇ ਅਮੀਰ ਵਿਚਕਾਰ ਇਕਰੂਪ ਗੱਠਜੋੜ ਸਥਾਪਤ ਕਰਕੇ ਸਥਾਨਕ ਮੁਸਲਿਮ ਲੋਕਾਂ ਨੂੰ ਆਪਣੇ ਨਿਜੀ ਮੁਫ਼ਾਦ ਵਾਸਤੇ ਸੁਤੰਤਰਤਾ-ਸੰਗਰਾਮੀਆਂ ਦੇ ਵਿਰੁਧ ਵਰਤਣ ਦੀ ਬਰਿਟਿਸ਼-ਪਾਲਿਸੀ ਨੂੰ ਖ਼ਤਮ ਕਰਨਾ।

4 ਅਫ਼ਗਾਨਿਸਤਾਨ ਦੇ ਕੰਧਾਰ ਤੋਂ ਲੈ ਕੇ ਸਤਲੁਜ ਪਾਰ ਦੇ ਮਾਲਵਾ ਇਲਾਕਿਆਂ ਤਕ ਦੇ ਮਹੱਤਵਪੂਰਨ ਹਿੰਦੂ ਪੁਰੋਹਿਤਾਂ ਤੇ ਸਿੱਖ ਸੰਤਾਂ ਤਕ ਪਹੁੰਚ ਕਰਨੀ ਕਿ ਉਹ ਸਭ ਸੁਤੰਤਰਤਾ ਵਾਸਤੇ ਕੀਤੇ ਜਾ ਰਹੇ ਸੰਘਰਸ਼ ਵਿਚ ਤਨੋਂ-ਮਨੋਂ ਸਹਾਇਕ ਬਣਨ ਕਿਉਂਕਿ ਇਨ੍ਹਾਂ ਲੋਕਾਂ ਪਾਸ ਵੱਡੀਆਂ ਜਗੀਰਾਂ, ਲੁੜੀਂਦੇ ਸਾਧਨ ਤੇ ਭਾਰੀ ਗਿਣਤੀ ਵਿਚ ਚੇਲੇ ਤੇ ਪ੍ਰਸੰਸਕ ਮੌਜੂਦ ਸਨ।

5. ਅਖ਼ੀਰ ਵਿਚ, ਪਿਛਲੀਆਂ ਲੜਾਈਆਂ 'ਚੋਂ ਪ੍ਰਾਪਤ ਆਪਣੇ ਨਿਜੀ ਤਜਰਬਿਆਂ ਤੋਂ ਭਾਈ ਮਹਾਰਾਜ ਸਿੰਘ ਜਾਣਦੇ ਸਨ ਕਿ ਅੰਗਰੇਜ਼ਾਂ ਨੂੰ ਖੁੱਲ੍ਹੀਆਂ ਲੜਾਈਆਂ ਵਿਚ ਹਰਾਉਣਾ ਸੌਖਾ ਕੰਮ ਨਹੀਂ। ਇਸ ਲਈ ਉਸਨੇ ਨਵੀਂ ਸਰਕਾਰ ਦੀ ਪ੍ਰਬੰਧਕੀ ਮਸ਼ੀਨਰੀ ਵਿਚ ਰੁਕਾਵਟਾਂ ਖੜੀਆਂ ਕਰਨ, ਸਰਕਾਰੀ ਖ਼ਜ਼ਾਨਿਆਂ ਨੂੰ ਲੁੱਟਣ ਤੇ ਫੌਜੀ ਛਾਉਣੀਆਂ ਉਤੇ ਅਚਾਨਕ ਹਮਲੇ ਕਰਨ ਦੀ ਯੋਜਨਾ ਬਣਾਈ। ਇਸ ਕੰਮ ਵਾਸਤੇ, ਉਸਨੇ ਉਨ੍ਹਾਂ ਸਿੱਖ ਸਿਪਾਹੀਆਂ ਦਾ ਵਿਸ਼ਵਾਸ ਜਿੱਤਣ ਦੇ ਠੋਸ ਯਤਨਾਂ ਬਾਰੇ ਸੋਚ ਲਿਆ ਸੀ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਆਪਣੀਆਂ ਹਥਿਆਰਬੰਦ ਫੌਜਾਂ ਵਿਚ ਰੱਖੀ ਰੱਖਿਆ ਸੀ।

ਇਹ ਦਸਤਾਵੇਜ਼ (ਭਾਰਤੀ ਪੁਰਾਲੇਖ ਸੰਗ੍ਰਹਿ ਵਿਭਾਗ, ਨਵੀਂ ਦਿੱਲੀ ਵਿਚ ਸੰਭਾਲੇ ਪਏ) ਇਸ ਹਕੀਕਤ ਦੀ ਗਵਾਹੀ ਭਰਦੇ ਹਨ ਕਿ ਭਾਈ ਮਹਾਰਾਜ ਸਿੰਘ ਨੇ ਉਪਰੋਕਤ ਉਦੇਸ਼ਾਂ ਨੂੰ ਪ੍ਰਾਪਤ ਕਰਨ ਵਾਸਤੇ ਕੋਈ ਕਸਰ ਬਾਕੀ ਨਾ ਛੱਡੀ। ਆਪਣੀ ਯੋਜਨਾ ਨੂੰ ਅੰਤਿਮ ਰੂਪ ਦੇਣ ਉਪਰੰਤ, ਉਸਨੇ ਜੰਮੂ ਵਿਚਲੀ ਆਪਣੀ ਗੁਪਤ ਠਾਹਰ ਤਿਆਗ ਦਿੱਤੀ ਅਤੇ ਉਹ ਜਲੰਧਰ ਦੁਆਬ ਤੇ ਮਾਝੇ ਵਿਚਲੀਆਂ ਮਹੱਤਵਪੂਰਨ ਥਾਵਾਂ ਦਾ ਦੌਰਾ ਕਰਨ ਲੱਗ ਪਿਆ ਜਿਥੇ ਜਾ ਕੇ ਉਹ ਲੋਕਾਂ ਨੂੰ ਪਿੰਡਾਂ ਵਿਚ ਤੇ ਸੜਕਾਂ ਦੇ ਕਿਨਾਰੇ ਖੇਤਾਂ ਵਿਚ ਮਿਲ ਕੇ ਹਰ ਇਕ ਵਿਅਕਤੀ ਨੂੰ ਦੱਸਦਾ ਕਿ ਉਹ ਸਭ ਆਪਣੇ ਗੁਰੂਆਂ ਤੇ ਕਾਨੂੰਨੀ ਮਹਾਰਾਜੇ ਦੇ ਨਾਂ ਉਤੇ ਨਵੇਂ-ਸਿਰਿਓਂ ਸੌਂਹ ਚੁੱਕਣ ਕਿ ਉਹ ਵਿਦੇਸ਼ੀ ਹਾਕਮਾਂ ਦੇ ਵਿਰੁੱਧ ਲੜਦੇ ਰਹਿਣਗੇ। ਆਪਣੀ ਨਿਜੀ ਸੁਰੱਖਿਆ ਦੀ ਪਰਵਾਹ ਨਾ ਕਰਦੇ ਹੋਏ, ਉਸਨੇ ਫੌਜੀ ਮਹੱਤਵ ਵਾਲੀਆਂ ਥਾਂਵਾਂ ਦੀ ਨਿਸ਼ਾਨਦੇਹੀ ਕੀਤੀ ਜਿਥੇ ਉਹ ਹਮਲਾ ਕਰਨਾ ਚਾਹੁੰਦਾ ਸੀ। ਨੇੜਲੇ ਸੰਘਰਸ਼ ਦੌਰਾਨ ਆਪਣੇ ਸਹਾਇਕਾਂ ਦੀਆਂ ਲੋੜਾਂ ਦੀ ਪੂਰਤੀ ਵਾਸਤੇ, ਉਸਨੇ ਦੁਆਬੇ ਵਿਚ- ਜਿਥੋਂ ਉਸਨੇ ਆਪਣੇ ਨਵੇਂ ਸੰਘਰਸ਼ ਦੀ ਸ਼ੁਰੂਆਤ ਕਰਨ ਦੀ ਸੋਚ ਰੱਖੀ ਸੀ- ਕਈ ਥਾਵਾਂ 'ਤੇ ਅਨਾਜ, ਪਸ਼ੂਆਂ ਵਾਸਤੇ ਚਾਰਾ ਅਤੇ ਹਥਿਆਰ ਤੇ ਗੋਲਾ-ਬਾਰੂਦ ਜਮ੍ਹਾਂ ਕੀਤੇ। ਨਾਲ ਹੀ ਨਾਲ, ਉਸਨੇ ਕਾਬੁਲ ਦੇ ਅਮੀਰ ਤੇ ਉੱਤਰ-ਪੂਰਬ ਦੇ ਪਠਾਣ ਸਰਦਾਰਾਂ ਪਾਸ ਇਸ ਯਾਚਨਾ ਸਹਿਤ ਆਪਣੇ ਦੂਤ ਭੇਜੇ ਕਿ ਉਹ ਸਭ ਉਸਦੇ ਸੁਤੰਤਰਤਾ-ਸੰਘਰਸ਼ ਵਿਚ ਸਹਿਯੋਗ ਕਰਨ। ਆਪਣੇ ਸੁਭਾਅ ਅਨੁਸਾਰ, ਉਸਨੇ ਕੁਝ ਵੀ ਕਿਸਮਤ 'ਤੇ ਨਾ ਛੱਡਿਆ ਅਤੇ ਆਪਣੇ ਉਦੇਸ਼ ਦੀ ਪ੍ਰਾਪਤੀ ਵਾਸਤੇ ਹਰ ਕਾਰਜ ਨੂੰ ਕਰਨ ਤੋਂ ਪਹਿਲਾਂ ਉਹਦੇ ਬਾਰੇ ਬੜੀ ਬਾਰੀਕੀ ਤੇ ਵਿਸਤਾਰ ਸਹਿਤ ਸੋਚਿਆ ਵਿਚਾਰਿਆ।

ਜਿਵੇਂ ਕਿ ਉਮੀਦ ਕੀਤੀ ਜਾ ਸਕਦੀ ਸੀ, ਭਾਈ ਮਹਾਰਾਜ ਸਿੰਘ ਦੇ ਮੁਕਾਬਲੇ ਅੰਗਰੇਜ਼ ਬਹੁਤ ਤਾਕਤਵਰ ਤੇ ਬੜੇ ਚਾਲਬਾਜ਼ ਸਨ। ਉਨ੍ਹਾ ਨੇ ਉਸ ਦੀਆਂ ਯੋਜਨਾਵਾਂ ਦਾ, ਬਣਦੇ ਸਾਰ ਹੀ, ਟਾਕਰਾ ਕੀਤਾ। ਉਨ੍ਹਾਂ ਨੇ ਭਾਈ ਮਹਾਰਾਜ ਸਿੰਘ ਦੀ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਦੇ ਕਿਲੇ 'ਚੋਂ ਅਗਵਾ ਕਰਨ ਦੀ ਯੋਜਨਾ ਨੂੰ ਨਾਕਾਮ ਕਰ ਦਿੱਤਾ ਤੇ ਉਸ ਤੋਂ ਤੁਰੰਤ ਬਾਅਦ ਹੀ ਨਾਬਾਲਗ ਮਹਾਰਾਜੇ ਨੂੰ ਪੰਜਾਬ ਦੇ ਬਾਗ਼ੀਆਂ ਦੀ ਪਹੁੰਚ ਤੋਂ ਬਹੁਤ ਦੂਰ ਭਾਰਤ ਦੇ ਇਕ ਦੁਰਾਡੇ ਸਥਾਨ 'ਤੇ ਭੇਜ ਦਿੱਤਾ। ਉਨ੍ਹਾਂ ਨੇ ਭਾਈ ਮਹਾਰਾਜ ਸਿੰਘ ਦੇ ਮਗਰ ਕੁਝ ਸਰਗਰਮ ਮੁਸਲਿਮ ਸੂਹੀਏ ਲਗਾ ਦਿੱਤੇ ਜਿਨ੍ਹਾਂ ਦੀ ਨਵੀਂ ਸਰਕਾਰ ਦੇ ਪ੍ਰਤੀ ਵਫ਼ਾਦਾਰੀ ਉੱਪਰ ਸ਼ੱਕ ਨਹੀਂ ਸੀ ਕੀਤਾ ਜਾ ਸਕਦਾ। ਉਨ੍ਹਾਂ ਨੇ ਇਸ ਖ਼ਤਰਨਾਕ ਬਾਗ਼ੀ ਦੇ ਥਾਂ-ਟਿਕਾਣੇ ਬਾਬਤ ਸੂਚਿਤ ਕਰਨ ਵਾਲੇ ਕਿਸੇ ਵਿਅਕਤੀ ਵਾਸਤੇ ਇਕ ਵੱਡੇ ਸਾਰੇ ਇਨਾਮ ਦੀ ਘੋਸ਼ਣਾ ਵੀ ਕਰ ਦਿੱਤੀ। ਨਾਲ ਹੀ ਉਨ੍ਹਾਂ ਨੇ ਇਹ ਧਮਕੀ ਵੀ ਦਿੱਤੀ ਕਿ ਜਿਹੜਾ ਵੀ ਵਿਅਕਤੀ ਭਾਈ ਮਹਾਰਾਜ ਸਿੰਘ ਦੀ ਮਦਦ ਕਰੇਗਾ ਉਸ ਨਾਲ ਸਖ਼ਤੀ ਨਾਲ ਨਿਪਟਿਆ ਜਾਏਗਾ।

ਇਨ੍ਹਾਂ ਕਾਰਵਾਈਆਂ ਦਾ ਨਤੀਜਾ ਇਹ ਨਿਕਲਿਆ ਕਿ ਘੱਟ ਹਿੰਮਤੀ ਲੋਕ ਇਸ ਬਾਗ਼ੀ ਆਗੂ ਤੋਂ ਦੂਰ ਰਹਿਣ ਲੱਗ ਪਏ, ਜਦਕਿ ਕੁਝ ਸਮੇਂ ਬਾਅਦ, ਇਕ ਤਕੜੇ ਮੁਸਲਿਮ ਸੂਹੀਏ ਵੱਲੋਂ ਦਿੱਤੀ ਗਈ ਵਕਤੀ ਇਤਲਾਹ ਦੇ ਆਧਾਰ 'ਤੇ ਉਸਨੂੰ ਜਲੰਧਰ ਦੇ ਡਿਪਟੀ ਕਮਿਸ਼ਨਰ ਮਿਸਟਰ ਵੈਨਸੀਟਾਰਟ ਦੁਆਰਾ 29 ਦਿਸੰਬਰ, 1849 ਨੂੰ ਆਦਮਪੁਰ ਦੇ ਨਜ਼ਦੀਕ ਇਕ ਵਲਗਣ ਵਿਚੋ ਪਕੜ ਲਿਆ ਗਿਆ ਜਿੱਥੇ ਉਹ ਇਕ ਮੀਟਿਂਗ ਦੀ ਪ੍ਰਧਾਨਗੀ ਕਰ ਰਿਹਾ ਸੀ।

ਗ੍ਰਿਫ਼ਤਾਰੀ ਤੋਂ ਛੇਤੀ ਪਿੱਛੋਂ, ਕਿਸੇ ਕਾਨੂੰਨੀ ਅਦਾਲਤ ਵਿਚ ਆਪਣੇ ਬਚਾਅ ਵਾਸਤੇ ਮੌਕਾ ਦਿੱਤੇ ਬਿਨਾਂ ਹੀ, ਭਾਈ ਮਹਾਰਾਜ



Sri Satguru Jagjit Singh Ji eLibrary NamdhariElibrary@gmail.com

ਸਿੰਘ ਨੂੰ ਸਿੰਘਾਪੁਰ ਵਿਖੇ ਨਿਰਵਾਸਤ ਕਰ ਦਿੱਤਾ ਗਿਆ ਅਤੇ 5 ਜੁਲਾਈ 1856 ਨੂੰ ਉਨ੍ਹਾਂ ਦੀ ਮੌਤ ਤਕ ਜੇਲ੍ਹ ਵਿਚ ਰੱਖਿਆ ਗਿਆ ਸੀ।ਭਾਈ ਮਹਾਰਾਜ ਸਿੰਘ ਤੇ ਕਈ ਹੋਰ ਸੁਤੰਤਰਤਾ-ਸੰਗਰਾਮੀਆਂ ਦੁਆਰਾ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਠੋਸ ਸਰਗਰਮੀਆਂ ਦੀ ਜੋ ਜ਼ਮੀਨ ਤਿਆਰ ਕੀਤੀ ਗਈ ਸੀ, ਉਸ ਸਦਕਾ ਹੀ ਪੰਜਾਬ ਦੇ ਆਮ ਲੋਕਾਂ ਨੇ ਸੰਨ 1857-58 ਦੀ ਕੌਮੀ ਬਗ਼ਾਵਤ ਵਿਚ ਵੀ ਆਪਣਾ ਪੂਰਾ ਯੋਗਦਾਨ ਪਾਇਆ ਸੀ।

ਇਨ੍ਹਾਂ ਨਿਰਣੇਜਨਕ ਮਹੀਨਿਆਂ ਦੌਰਾਨ, ਜੋ ਸਭ ਤੋਂ ਆਮ ਆਵਾਜ਼ ਪੰਜਾਬੀਆਂ ਦੇ ਕੰਨਾਂ ਵਿਚ ਗੂੰਜਦੀ ਸੀ ਉਹ ਇਹ ਸੀ- "ਮਾਰੋ ਫ਼ਿਰੰਗੀ ਨੂੰ।" ਅੰਮ੍ਰਿਤਸਰ ਵਿਖੇ ਕੁਝ ਸਿੱਖ ਸਿਪਾਹੀਆਂ ਤੇ ਇਕ ਸਿੱਖ ਬਰੀਗੇਡੀਅਰ ਨੂੰ ਉਨ੍ਹਾਂ ਦੀਆਂ ਅੰਗਰੇਜ਼-ਵਿਰੋਧੀ ਗਤੀਵਿਧੀਆਂ ਕਾਰਨ ਫਾਂਸੀ 'ਤੇ ਟੰਗ ਦਿੱਤਾ ਗਿਆ ਸੀ।ਇਕ ਹੋਰ ਅੰਗਰੇਜ਼-ਵਿਰੋਧੀ ਆਗੂ ਰਾਧਾ ਕਿਸ਼ਨ ਨੂੰ ਵੀ ਫਾਂਸੀ ਦੇ ਦਿੱਤੀ ਗਈ ਸੀ। ਜਦ ਅਧਿਕਾਰੀਆਂ ਨੇ ਇਸ ਬਗ਼ਾਵਤ ਨੂੰ ਦਬਾਉਣ ਵਿਚ ਹੋ ਰਹੇ ਵਾਧੂ ਖ਼ਰਚਿਆਂ ਦੀ ਪੂਰਤੀ ਵਾਸਤੇ ਲੋਕਾਂ ਪਾਸੋਂ ਕਰਜ਼ਾ ਲੈਣ ਦੀ ਯੋਜਨਾ ਬਣਾਈ ਤਾਂ ਅੰਮ੍ਰਿਤਸਰ ਤੇ ਲਾਹੌਰ ਦੇ ਵਪਾਰੀ ਤਬਕੇ ਨੇ ਕਰਜ਼ਾ ਦੇਣ ਤੋਂ ਇਨਕਾਰ ਕਰ ਦਿੱਤਾ। ਲੁਧਿਆਣੇ ਦੇ ਲੋਕਾਂ ਵਿਚ ਵੀ ਅਸੰਤੋਸ਼ ਦੀਆਂ ਨਿਸ਼ਾਨੀਆਂ ਪਾਈਆਂ ਗਈਆਂ ਜਿਸ ਦੇ ਨਤੀਜੇ ਵਜੋਂ ਅੰਗਰੇਜ਼ ਅਧਿਕਾਰੀਆਂ ਨੇ ਸਾਰੇ ਦਿਨ ਦੀ ਤਲਾਸ਼ੀ ਪਿੱਛੋਂ ਇਕ ਗੱਡੇ ਭਰ ਦੇ ਹਥਿਆਰ ਬਰਾਮਦ ਕੀਤੇ ਅਤੇ ਕਈ ਆਦਮੀਆਂ ਨੂੰ ਫ਼ਾਂਸੀ ਦੇ ਦਿੱਤੀ।ਨਾਲ ਹੀ ਉਸ ਸਮੇਂ, ਅੰਗਰੇਜ਼ਾਂ ਨੂੰ ਮੁਲਤਾਨ, ਸਿਆਲਕੋਟ, ਫ਼ਿਰੋਜ਼ਪੁਰ, ਰੋਪੜ, ਕਾਂਗੜਾ ਤੇ ਨਾਭਾ ਵਿਖੇ ਬਾਗ਼ੀਆਨਾ ਅਨਸਰਾਂ ਨੂੰ ਵੀ ਦਬਾਉਣਾ ਪਿਆ। ਬਹੁਤ ਸਾਰੇ ਪਿੰਡਾਂ ਵਿਚ ਲੋਕਾਂ ਨੇ ਸਰਕਾਰੀ ਅਧਿਕਾਰੀਆਂ ਨੂੰ ਜ਼ਮੀਨਾਂ ਦਾ ਮਾਲੀਆ ਦੇਣਾ ਬੰਦ ਕਰ ਦਿੱਤਾ ਅਤੇ ਅੰਗਰੇਜ਼ਾਂ ਦੀ ਫ਼ੌਜ ਵਾਸਤੇ ਆਪਣੇ ਨੌਜਵਾਨਾਂ ਦੀ ਭਰਤੀ ਦੇਣੀ ਵੀ ਰੋਕ ਦਿੱਤੀ।ਜੌਨਪੁਰ ਤੇ ਬਨਾਰਸ ਵਿਖੇ ਬਰਤਾਨਵੀ ਸਰਵਿਸ ਵਿਚ ਸਿੱਖ ਰਜਮੈਂਟਾਂ ਦੇ ਸਿਪਾਹੀ ਵਿਦਰੋਹੀਆਂ ਨਾਲ ਜਾ ਮਿਲੇ। ਦਿੱਲੀ ਵਿਖੇ ਸਿੱਖਾਂ ਤੇ ਪਠਾਣਾਂ ਨੇ ਰਲ ਕੇ 'ਪਹਾੜ ਧੀਰਜ' ਦੇ ਮੋਰਚੇ ਵਿਚ ਬਰਤਾਨਵੀ ਫ਼ੌਜਾਂ ਨੂੰ ਬੁਰੀ ਤਰ੍ਹਾਂ ਖਦੇੜ ਦਿੱਤਾ।

ਇਕ ਹੋਰ ਸੰਤੋਸ਼ਜਨਕ ਵਰਤਾਰਾ ਨੋਟ ਕਰਨ ਵਾਲਾ ਇਹ ਹੈ ਕਿ ਇਸ ਮਹਾਨ ਬਗ਼ਾਵਤ ਦੀ ਅਸਫ਼ਲਤਾ ਪਿਛੋਂ ਵੀ ਪੰਜਾਬ ਅੰਦਰ ਕੌਮੀ ਸੁਤੰਤਰਤਾ ਵਾਸਤੇ ਸੰਘਰਸ਼ ਖ਼ਤਮ ਨਹੀਂ ਸੀ ਹੋਇਆ ਕਿਉਂਕਿ ਭਾਈ ਮਹਾਰਾਜ ਸਿੰਘ ਆਪਣੇ ਪਿੱਛੇ ਇਕ ਅਮੀਰ ਕੌਮੀ ਤੇ ਅਧਿਆਤਮਿਕ ਵਿਰਸਾ ਛੱਡ ਗਏ ਸਨ।ਸੰਨ 1857-58 ਤੋਂ ਬਾਅਦ ਜੋ ਸ਼ਖਸ ਪੰਜਾਬ ਵਿਚ ਅੰਗਰੇਜ਼ੀ ਸ਼ਾਸਨ ਦੇ ਵਿਰੁੱਧ ਅੰਦੋਲਨ ਦੀ ਅਗਵਾਈ ਕਰਨ ਵਾਸਤੇ ਨਿੱਤਰ ਕੇ ਅੱਗੇ ਆਇਆ, ਉਹ ਸੀ 'ਗੁਰੂ ਰਾਮ ਸਿੰਘ'- 'ਨਾਮਧਾਰੀ ਮੂਵਮੈਂਟ' ਅਥਵਾ ਆਮ-ਵਿਖਿਆਤ 'ਕੂਕਾ ਮੂਵਮੈਂਟ' ਦੇ ਸੰਸਥਾਪਕ। ਗੁਰੂ ਰਾਮ ਸਿੰਘ ਪਾਸ ਇਕ ਅਜ਼ੀਮ ਤੇ ਸਫ਼ਲ ਆਗੂ ਦੇ ਸਾਰੇ ਸ਼ਖਸੀ ਗੁਣ ਮੌਜੂਦ ਸਨ।ਉਨ੍ਹਾਂ ਨੇ 'ਕੂਕਾ ਅੰਦੋਲਨ' ਲੁਧਿਆਣੇ ਜ਼ਿਲੇ ਦੇ ਪਿੰਡ ਭੈਣੀ ਤੋਂ ਅਪ੍ਰੈਲ, 1857 ਵਿਚ ਆਰੰਭਿਆ।ਆਪ ਜੀ ਦਾ ਰਾਜਨੀਤਕ ਉਦੇਸ਼ ਬਰਤਾਨਵੀ ਸ਼ਾਸਨ ਦਾ ਖ਼ਾਤਮਾ ਕਰ ਕੇ ਪੰਜਾਬ ਅੰਦਰ 'ਖ਼ਾਲਸਾ ਰਾਜ' ਦੀ ਪੁਨਰ-ਸਥਾਪਨਾ ਕਰਨਾ ਸੀ।

ਇਤਫਾਕਨ, ਜਿਨ੍ਹਾਂ ਲੋਕਾਂ ਨੇ ਭਾਈ ਮਹਾਰਾਜ ਸਿੰਘ ਨੂੰ ਅਮਰ ਕਰ ਦਿੱਤਾ, ਉਹ ਅੰਗਰੇਜ਼ ਹੀ ਸਨ ਜਿਨ੍ਹਾਂ ਦੇ ਵਿਰੁੱਧ ਉਹ ਹੈਰਾਨਕੁਨ ਢੰਗ-ਤਰੀਕਿਆਂ ਸਹਿਤ ਲੜਿਆ ਸੀ।ਉਸ ਪ੍ਰਤੀ ਸਭ ਤੋਂ ਵਧੀਆ ਸ਼ਰਧਾਂਜਲੀ ਭਰੇ ਸ਼ਬਦ ਜਲੰਧਰ ਜ਼ਿਲੇ ਦੇ ਡਿਪਟੀ ਕਮਿਸ਼ਨਰ ਮਿਸਟਰ ਵੈਨਸੀਟਾਰਟ ਅਤੇ ਦੁਆਬ ਦੇ ਕਮਿਸ਼ਨਰ ਮਿਸਟਰ ਮੈਕਲੀਓਡ ਵੱਲੋਂ ਵਿਅਕਤ ਕੀਤੇ ਗਏ ਮਿਲਦੇ ਹਨ ਜਿਨ੍ਹਾਂ ਨੂੰ ਭਾਈ ਸਾਹਿਬ ਨਾਲ ਉਨ੍ਹਾਂ ਦੇ ਸੰਘਰਸ਼ ਭਰੇ 1848-49 ਵਿਚਲੇ ਅੰਤਿਮ ਪੜਾਅ ਦੌਰਾਨ ਪੇਸ਼ ਆਉਣ ਦਾ ਮੌਕਾ ਮਿਲਿਆ।

ਮਿਸਟਰ ਵੈਨਸੀਟਾਰਟ ਨੇ ਲਿਖਿਆ- 'ਅਜਿਹਾ ਮੰਨ ਲੈਣਾ ਦਰੁਸਤ ਹੈ ਕਿ ਮਹਾਰਾਜ ਸਿੰਘ ਨੇ ਦੁਆਬੇ ਵਿਚ ਆਪਣੇ ਤਿੰਨ ਹਫ਼ਤਿਆਂ ਦੇ ਕਿਆਮ ਦੌਰਾਨ ਜੋ ਖ਼ਲਬਲੀ ਮਚਾਈ ਤਾਂ ਹੋਰ ਵਧੇਰੇ ਉਪੱਦਰੀ ਮਾਝੇ - ਜਿੱਥੇ ਉਸਨੇ ਕਈ ਮਹੀਨੇ ਗੁਜ਼ਾਰੇ ਸਨ ਤੇ ਜਿਸ ਇਲਾਕੇ ਨੂੰ ਉਹ ਭਲੀ-ਭਾਂਤ ਜਾਣਦਾ ਵੀ ਸੀ- ਵਿਚਲੀ ਅੰਦੋਲਨਕਾਰੀ ਹਲਚਲ ਹੋਰ ਡੂੰਘੇਰੀ ਰਹੀ ਹੋਵੇਗੀ, ਅਤੇ ਆਉਣ ਵਾਲੇ ਸੰਘਰਸ਼ ਦੀ ਭਿਣਕ ਹੋਰ ਵੀ ਵਧੇਰੇ ਪ੍ਰਬਲ ਰਹੀ ਹੋਵੇਗੀ।ਉਹ (ਮਹਾਰਾਜ ਸਿੰਘ) ਸਾਧਾਰਨ ਮਨੁੱਖ ਨਹੀਂ ਹੈ।ਸਭ ਤੋਂ ਵੱਧ ਉਤਸਾਹੀ ਇਸਾਈਆਂ ਵਾਸਤੇ ਜਿੰਨੀ ਮਹੱਤਤਾ ਜੀਸਸ ਕਰਾਈਸਟ (ਈਸਾ ਮਸੀਹ) ਰੱਖਦਾ ਹੈ, ਓਨਾ ਹੀ ਆਦਰ-ਸਤਿਕਾਰ ਸਥਾਨਕ ਵਸਨੀਕ ਉਸਨੂੰ ਦੇਂਦੇ ਹਨ।ਲੱਖਾਂ ਲੋਕਾਂ ਨੇ ਉਸਦੇ ਅਸਚਰਜ ਕ੍ਰਿਸ਼ਮੇ ਵੇਖੇ, ਅਤੇ ਪਰਾਚੀਨ ਪੈਗ਼ੰਬਰਾਂ ਦੇ ਚਮਤਕਾਰਾਂ ਤੋਂ ਵੀ ਵਧੇਰੇ ਉਨ੍ਹਾਂ ਵਿਚ ਵਿਸ਼ਵਾਸ ਕੀਤਾ ਜਾਂਦਾ ਹੈ।"

ਮਿਸਟਰ ਮੈਕਲੀਓਡ ਨੇ 11 ਅਕਤੂਬਰ, 1850 ਨੂੰ ਲਿਖੀ ਆਪਣੀ ਰਿਪੋਰਟ ਵਿਚ ਭਾਈ ਮਹਾਰਾਜ ਸਿੰਘ ਦੇ ਦਿਲ ਤੇ ਦਿਮਾਗ਼ ਦੇ ਗੁਣਾਂ ਦੀ ਵਿਸਤਰਿਤ ਸਮੀਖਿਆ ਕੀਤੀ ਸੀ।ਉਹ ਲਿਖਦਾ ਹੈ, "ਮੈਨੂੰ ਇਹ ਨਿਸ਼ਚਿਤ ਜਾਪਦਾ ਹੈ ਕਿ ਗੁਰੂ (ਭਾਈ ਮਹਾਰਾਜ ਸਿੰਘ) ਕੁਝ ਇਕ ਪਹਿਲੂਆਂ ਤੋਂ ਅਲੌਕਿਕ ਤੇ ਅਸਾਧਾਰਨ ਵਿਅਕਤੀ ਸੀ।ਦਿਖਾਈ ਦਿੰਦਾ ਹੈ ਕਿ ਉਹ ਬਹੁਤ ਮਹਾਨ ਤੀਖਣ-ਬੁੱਧੀ ਤੇ ਸਵੈ-ਵਿਸ਼ਵਾਸ ਦਾ ਮਾਲਕ ਸੀ ਤੇ ਇਨ੍ਹਾਂ ਗੁਣਾਂ ਦਾ ਉਸਨੇ ਰੱਜਵਾਂ ਪਰਦਰਸ਼ਨ ਵੀ ਕੀਤਾ।ਜਿਵੇਂ ਉਹਦੇ ਸਾਰੇ ਚੇਲਿਆਂ ਨੇ ਦੱਸਿਆ, ਉਹ ਬਹੁਤ ਹੀ ਗੰਭੀਰ ਵਿਅਕਤੀ ਸੀ- ਏਨਾ ਗੰਭੀਰ ਕਿ ਨਤੀਜਿਆਂ ਦੁਆਰਾ ਪ੍ਰਗਟ ਹੋਣ ਤਕ ਉਸ ਦੀਆਂ ਬਣਾਈਆਂ ਯੋਜਨਾਵਾਂ ਪਿੱਛੇ ਉਹਦੇ ਅਸਲੀ ਇਰਾਦਿਆਂ ਦੀ ਜਾਣਕਾਰੀ ਕੇਵਲ ਉਸਨੂੰ ਹੀ ਹੁੰਦੀ ਸੀ।ਇਹ ਸਚਾਈ ਉਸ ਬਾਰੇ ਸਭ ਲੋਕ-ਕਥਾਵਾਂ ਤੋਂ ਜੱਗ-ਜ਼ਾਹਰ ਹੈ ਕਿ ਉਸਨੇ ਇਕ ਅਸਾਧਾਰਨ ਕਾਬਲੀਅਤ ਦਾ ਸਬੂਤ ਦਿੱਤਾ ਅਤੇ ਆਪਣੇ ਗੁਣਾਂ ਨੂੰ ਉਸ ਬੜੀ ਬਾਖ਼ੂਬੀ ਸਹਿਤ ਵਰਤਿਆ ਵੀ, ਅਤੇ ਏਸੇ ਵਿਲੱਖਣ ਵਿਸ਼ੇਸ਼ਤਾ ਨੇ ਪ੍ਰਗਟ ਰੂਪ ਵਿਚ ਉਸਦੀ ਜੀਵਨ-ਯਾਤਰਾ ਨੂੰ ਦੂਜਿਆਂ ਨਾਲੋਂ ਵਖਰਾਅ ਕੇ ਪ੍ਰਸਿੱਧ ਕਰ ਦਿੱਤਾ ਹੈ।"

ਮਿਸਟਰ ਮੈਕਲੀਓਡ ਦਾ ਇਹ ਖ਼ਿਆਲ ਵੀ ਸੀ ਕਿ ਇਕ ਹੋਰ ਜੁਜ਼ ਜਿਸਨੇ ਮਹਾਰਾਜ ਸਿੰਘ ਨੂੰ ਅੰਦੋਲਨ ਦੀ ਅਗਵਾਈ ਕਰਨ ਵਾਸਤੇ 'ਸੁਯੋਗ' ਬਣਾਇਆ, ਉਹ ਸੀ ਉਸਦੀ 'ਨੈਤਿਕ ਹਿੰਮਤ' ਜਿਹੜੀ ਉਹਦੇ ਕੋਲ ਭਾਰੀ ਮਾਤਰਾ ਵਿਚ ਮੌਜੂਦ ਸੀ।"ਚਰਿੱਤਰ ਦੀ ਇਸ ਮਹਾਨ ਵਿਲੱਖਣਤਾ ਸਦਕਾ ਹੀ- ਜਿਵੇਂ ਕਿ ਉਸਨੇ 'ਗੁਰੂ' ਦੀ ਪਵਿੱਤਰ ਪਦਵੀ ਅਨੁਸਾਰ ਇਸ ਗੁਣ ਨੂੰ ਪਰਦਰਸ਼ਿਤ ਵੀ ਕੀਤਾ ਸੀ- ਮੈਂ ਉਸ ਮਹਾਨ ਆਦਰ-ਮਾਣ ਦੀ ਭਾਵਨਾ ਦਾ ਕਾਰਨ ਸਮਝਦਾ ਹਾਂ, ਜਿਸ ਭਾਵਨਾ ਅਨੁਸਾਰ ਉਸਦਾ ਨਾਂ ਅੱਜ ਤਕ ਬੜੇ ਸਤਿਕਾਰ ਸਹਿਤ ਲਿਆ ਜਾਂਦਾ ਹੈ।"

ਜੇ ਹੋਰ ਕਾਸੇ ਲਈ ਨਹੀਂ, ਇਸ ਸਰੇਸ਼ਠ ਜ਼ਿੰਮੇਵਾਰੀ ਨੂੰ ਨਿਭਾਉਣ ਵਾਸਤੇ ਹੀ ਨੌਰੰਗਾਬਾਦ ਦੇ ਇਸ ਮਹਾਨ ਸੰਤ-ਸਿਪਾਹੀ ਦਾ ਪੂਜਨੀਕ ਨਾਂ ਸਾਡੇ ਮਨ-ਮੰਦਰਾਂ ਅੰਦਰ ਪਵਿੱਤਰਤਾ ਸਹਿਤ ਸਦਾ ਕਾਇਮ ਰਹਿਣਾ ਚਾਹੀਦਾ ਹੈ।

**ਮੋਬਾ: 9599120028**



Sri Satguru Jagjit Singh Ji eLibrary NamdhariElibrary@gmail.com

– ਜੰਗ ਸਿੰਘ ਮਰਸਡ (ਕੈਲੀਫੋਰਨੀਆ)

# ਪੰਜਾਬ ਨੂੰ ਬੜੀ ਸਾਜ਼ਿਸ਼ ਅਧੀਨ ਬਰਬਾਦ ਕੀਤਾ ਜਾ ਰਿਹੈ

ਦੇਸ਼ ਦੀ ਅਜ਼ਾਦੀ ਦੇ ਇਤਿਹਾਸ ਤੇ ਜੇਕਰ ਘੋਖਵੀਂ ਨਜ਼ਰ ਮਾਰੀਏ ਤਾਂ ਇਹ ਗੱਲ ਬੜੇ ਸਪੱਸ਼ਟ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਇਨ੍ਹਾਂ 75 ਸਾਲਾਂ ਦੇ ਰਾਜ 'ਚ ਜਿਸ ਵੀ ਪਾਰਟੀ ਨੇ ਕੇਂਦਰ 'ਚ ਰਾਜ ਕੀਤਾ, ਭਾਵੇਂ ਉਹ ਕਾਂਗਰਸ ਪਾਰਟੀ ਦੀ ਸਰਕਾਰ ਸੀ ਜਾਂ ਫਿਰ ਹੁਣ ਰਾਜ ਕਰ ਰਹੀ ਆਰ.ਐਸ.ਐਸ. ਦੀ ਨੀਤੀ ਮੁਤਾਬਕ ਚਲਣ ਵਾਲੀ ਭਾਜਪਾ ਸਰਕਾਰ ਜਾਂ ਫਿਰ ਥੋੜ੍ਹੇ ਸਮੇਂ ਲਈ ਰਾਜ ਕਰਨ ਵਾਲੀਆਂ ਹੋਰ ਪਾਰਟੀਆਂ ਦੀਆਂ ਰਲੀਆਂ ਮਿਲੀਆਂ ਸਰਕਾਰਾਂ ਸਨ, ਸਭ ਦਾ ਖਾਸਾ ਇਕੋ ਜਿਹਾ ਰਿਹਾ ਹੈ। ਇਹ ਸਾਰੀਆਂ ਪਾਰਟੀਆਂ ਘੱਟ ਗਿਣਤੀਆਂ ਮੁਸਲਿਮ, ਸਿੱਖ, ਬੋਧੀ, ਈਸਾਈ ਤੇ ਜਾਂ ਫਿਰ ਜੈਨੀ ਹਨ, ਤਕ ਹੀ ਸੀਮਤ ਨਹੀਂ ਰਹੀਆਂ ਬਲਕਿ ਇਨ੍ਹਾਂ ਸਾਰੀਆਂ ਸਰਕਾਰਾਂ ਦਾ ਰਵਈਆ ਦਲਿਤਾਂ ਨਾਲ ਵੀ ਇਸੇ ਤਰ੍ਹਾਂ ਦਾ ਹੀ ਧੱਕਾ ਤੇ ਬੇਇਨਸਾਫ਼ੀ ਕਰਨ ਵਾਲਾ ਰਿਹਾ ਹੈ। ਹੁਣ ਸਭ ਕੁਝ ਦੇਸ਼ ਦੇ ਲੋਕਾਂ ਅੱਗੇ ਹੀ ਨਹੀਂ ਬਲਕਿ ਸਾਰੇ ਜਗਤ ਦੇ ਲੋਕਾਂ ਨੇ ਵੀ ਵੇਖ ਲਿਆ ਹੈ ਤੇ ਘੱਟ ਗਿਣਤੀਆਂ, ਸਮੇਤ ਦਲਿਤਾਂ ਨੇ ਅਪਣੇ ਪਿੰਡੇ ਤੇ ਹੰਢਾ ਕੇ ਖੁਦ ਵੀ ਵੇਖ ਲਿਐ ਕਿ ਕਿਵੇਂ ਸ਼ਾਤਰ ਦਿਮਾਗ ਨਾਲ ਇਹ ਸਾਰਾ ਕੁਝ ਕਰਦੀਆਂ ਰਹੀਆਂ ਹਨ। ਕਾਂਗਰਸ ਪਾਰਟੀ ਨੇ ਭਾਵੇਂ ਅਪਣੇ ਉਤੇ ਧਰਮ ਨਿਰਪੇਖਤਾ ਵਾਲਾ ਬੁਰਕਾ ਪਹਿਨਿਆ ਹੋਇਆ ਸੀ ਪਰ ਅੰਦਰੋਂ ਇਹ ਵੀ ਬਹੁ-ਗਿਣਤੀ ਵਰਗ ਦੇ ਹਿਤਾਂ ਦੀ ਹੀ ਪਾਲਣਾ ਕਰਨ ਵਾਲੀ ਸਰਕਾਰ ਰਹੀ ਹੈ।

ਦੇਸ਼ ਲਈ ਸਭ ਤੋਂ ਵੱਧ ਕੁਰਬਾਨੀਆਂ ਦੇਣ ਵਾਲੀ ਕੌਮ ਸਿੱਖਾਂ ਤੇ ਵਿਸ਼ੇਸ਼ ਕਰ ਕੇ ਪੰਜਾਬੀਆਂ ਨੇ ਦੇਸ਼ ਦੀ ਅਜ਼ਾਦੀ ਵਿਚ 80 ਫ਼ੀ ਸਦੀ ਤੋਂ ਵਧੇਰੇ ਕੁਰਬਾਨੀਆਂ ਦਿਤੀਆਂ ਹਨ। 15 ਅਗਸਤ 1947 ਨੂੰ ਸਾਡਾ ਦੇਸ਼ ਆਜ਼ਾਦ ਹੋ ਗਿਆ। ਅਜ਼ਾਦ ਭਾਰਤ ਦੇ ਪਹਿਲੇ ਗ੍ਰਹਿ ਮੰਤਰੀ ਸ੍ਰੀ ਵੱਲਭ ਭਾਈ ਪਟੇਲ ਬਣਾਏ ਗਏ ਜਿਨ੍ਹਾਂ ਨੇ ਸਿੱਖਾਂ ਨੂੰ ਪਹਿਲਾ ਤੋਹਫ਼ਾ ਇਹ ਪੱਤਰ ਜਾਰੀ ਕਰ ਕੇ ਦਿਤਾ ਸੀ ਕਿ ਸਿੱਖ ਜਰਾਇਮ ਪੇਸ਼ਾ ਕੌਮ ਹੈ, ਇਨ੍ਹਾਂ 'ਤੇ ਕਰੜੀ ਨਜ਼ਰ ਰੱਖੀ ਜਾਵੇ। ਦੂਸਰਾ ਤੋਹਫ਼ਾ ਇਨ੍ਹਾਂ ਕਾਂਗਰਸੀ ਆਗੂਆਂ ਨੇ ਇਹ ਕਹਿ ਕੇ ਦਿਤਾ ਸੀ, ਜਦੋਂ ਸਿੱਖਾਂ ਤੇ ਪੰਜਾਬੀਆਂ ਦੇ ਆਗੂਆਂ ਨੇ ਆਜ਼ਾਦ ਖ਼ਿੱਤੇ ਦੀ ਮੰਗ ਕੀਤੀ ਤਾਂ ਕਾਂਗਰਸ ਦੇ ਆਗੂ ਪੰਡਤ ਨਹਿਰੂ ਨੇ ਇਹ ਕਹਿ ਕੇ ਗੱਲ ਮੂਲੋਂ ਰੱਦ ਕਰ ਦਿਤੀ ਕਿ ਹੁਣ ਸਮਾਂ ਬਦਲ ਗਿਆ ਹੈ। ਪੰਜਾਬ ਨਾਲ ਧੱਕੇ ਤੇ ਬੇਇਨਸਾਫ਼ੀਆਂ ਹੋਣ ਦੀ ਇਕ ਲੰਮੀ ਦਾਸਤਾਂ ਹੈ।

ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਕਾਂਗਰਸ ਪਾਰਟੀ ਨੇ ਰਾਵੀ ਦੇ ਕੰਢੇ ਤੇ ਕੀਤੇ ਇਜਲਾਸ 'ਚ ਇਹ ਕਿਹਾ ਸੀ ਕਿ ਸਾਰੇ ਦੇਸ਼ ਵਿਚ ਬੋਲੀਆਂ ਦੇ ਆਧਾਰ 'ਤੇ ਸੂਬੇ ਬਣਾਏ ਜਾਣਗੇ। ਉਸ ਮੁਤਾਬਕ 1955 ਵਿਚ ਸਾਰੇ ਦੇਸ਼ ਵਿਚ ਬੋਲੀਆਂ ਦੇ ਆਧਾਰ ਤੇ ਪੰਜਾਬੀ ਬੋਲੀ ਨੂੰ ਛੱਡ ਕੇ ਸਾਰੇ ਸੂਬੇ ਬਣਾ ਦਿਤੇ ਗਏ ਪਰ ਇਕੱਲੇ ਪੰਜਾਬ ਨੂੰ ਪੰਜਾਬੀ ਬੋਲੀ ਦੇ ਆਧਾਰ 'ਤੇ ਸੂਬਾ ਬਣਾਉਣ ਲਈ ਦੋ ਦਹਾਕੇ ਤਕ ਦੀ ਲੜਾਈ ਲੜਣੀ ਪਈ ਜਿਸ ਵਿਚ ਪੰਜਾਬੀਆਂ ਨੂੰ ਕਈ ਵਾਰ ਜੇਲ੍ਹਾਂ ਜਾਣ ਤੋਂ ਇਲਾਵਾ ਕਈ ਤਰ੍ਹਾਂ ਦੇ ਤਸ਼ੱਦਦ ਸਹਿਣ ਦੇ ਨਾਲ ਸ਼ਹੀਦੀਆਂ ਵੀ ਦੇਣੀਆਂ ਪਈਆਂ ਸਨ। ਪੰਜਾਬੀ ਬੋਲੀ ਦੇ ਅਧਾਰ 'ਤੇ ਸੂਬਾ ਤਾਂ ਕੀ ਬਣਾਉਣਾ ਸੀ, ਉਸ ਦੀ ਰਾਜਧਾਨੀ ਚੰਡੀਗੜ੍ਹ ਖੋਹ ਲਈ, ਪੰਜਾਬੀ ਬੋਲਦੇ ਇਲਾਕੇ ਖੋਹ ਲਏ, ਉਸ ਦੇ ਦਰਿਆ, ਡੈਮ ਸਭ ਕੁਝ ਖੋਹ ਲਏ। ਪਹਿਲੀ ਨਵੰਬਰ 1966 ਨੂੰ ਪੰਜਾਬ ਦੀ ਇਕ ਸੂਬੜੀ ਜਿਹੀ ਬਣਾ ਕੇ ਪੰਜਾਬੀਆਂ ਦੇ ਹਵਾਲੇ ਕਰ ਦਿਤੀ ਗਈ। ਸਿੱਖਾਂ ਨੇ ਫਿਰ ਵੀ ਇਸ ਦਾ ਸੁਆਗਤ ਕੀਤਾ ਕਿ ਚਲੋ ਦੇਸ਼ ਵਿਚ ਸਿੱਖ ਬਹੁਸੰਮਤੀ ਵਾਲਾ ਇਕ ਸੂਬਾ ਤਾਂ ਬਣ ਗਿਆ ਹੈ ਜਿਸ ਦੀਆਂ ਕਮੀਆਂ ਨੂੰ ਇਥੇ ਬਣਨ ਵਾਲੀਆਂ 'ਸਿੱਖ' ਸਰਕਾਰਾਂ ਹੌਲੀ ਹੌਲੀ ਦੂਰ ਕਰਵਾ ਲੈਣਗੀਆਂ। ਇਸ ਹਾਲਤ ਵਿਚ ਵੀ 'ਪੰਜਾਬੀ ਸੂਬਾ' ਸਾਰੇ ਸੂਬਿਆਂ ਮੁਕਾਬਲੇ ਪਹਿਲੇ ਨੰਬਰ 'ਤੇ ਆ ਗਿਆ। ਇਸ ਤੋਂ ਚਿੜ ਕੇ ਪੰਜਾਬ ਨੂੰ ਬਰਬਾਦ ਕਰਨ ਦੀਆਂ ਨਵੀਆਂ ਗੋਂਦਾ ਗੁੰਦੀਆਂ ਜਾਣ ਲਗੀਆਂ ਤੇ ਪੁਰਾਣੀਆਂ ਜ਼ਿਆਦਤੀਆਂ ਨੂੰ ਵੀ ਠੀਕ ਕਰਨ ਲਈ ਅੱਜ ਤਕ ਕੁੱਝ ਨਹੀਂ ਕੀਤਾ ਗਿਆ।

ਕਾਂਗਰਸ ਪਾਰਟੀ ਦੇ ਰਾਜ ਸਮੇਂ ਸਿੱਖਾ ਦੇ ਨਾਲ ਦਲਿਤਾਂ, ਮੁਸਲਮਾਨਾਂ ਸਭ ਨਾਲ ਧੱਕੇ ਹੁੰਦੇ ਰਹੇ। ਹਿੰਦੂਆਂ ਦੀ ਕੱਟੜ ਫ਼ਿਰਕਾਪ੍ਰਸਤ ਆਰ.ਐਸ.ਐਸ. ਨੇ ਮੁਸਲਮਾਨਾਂ ਨਾਲ ਦੰਗੇ ਕਰਾਏ ਜਿਸ ਵਿਚ ਵੱਡੀ ਕਤਲੋ ਗਾਰਤ ਮੁਸਲਮਾਨਾਂ ਦੀ ਹੀ ਹੁੰਦੀ ਰਹੀ ਤੇ ਇਹੋ ਜਿਹਾ ਵਰਤਾਰਾ ਪੜਾਅ ਪੜਾਅ ਤੇ ਸਿੱਖਾਂ ਤੇ ਦਲਿਤਾਂ ਨਾਲ ਵੀ ਹੁੰਦਾ ਰਿਹਾ। ਪੰਜਾਬ ਵਿਚ ਨੌਜੁਆਨਾਂ ਨੂੰ ਰੁਜ਼ਗਾਰ ਨਾ ਮਿਲਣ ਕਾਰਨ 'ਨਕਸਲਬਾੜੀ' ਨਾਂ ਹੇਠ ਇਕ ਲਹਿਰ ਚੱਲੀ ਜਿਸ ਵਿਚ ਕਾਂਗਰਸ ਪਾਰਟੀ ਦੇ ਹੱਥ ਠੋਕੇ ਬਣ ਕੇ ਉਸ ਵੇਲੇ ਦੇ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਨੇ ਨੌਜੁਆਨਾਂ ਦੇ ਮਸਿਲਿਆਂ ਨੂੰ ਹੱਲ ਕਰਨ ਦੀ ਬਜਾਏ ਉਚ ਪੜ੍ਹਾਈ ਕਰ ਚੁੱਕੇ ਨੌਜੁਆਨ ਜਿਨ੍ਹਾਂ 'ਚ ਡਾਕਟਰ, ਇੰਨਜੀਨਅਰ, ਪੀਐਚਡੀ ਪਾਸ ਅਣ-ਗਿਣਤ ਬੇਦੋਸ਼ੇ ਸਿੱਖ 'ਨੌਜੁਆਨਾਂ ਨੂੰ ਝੂਠੇ ਪੁਲੀਸ ਮੁਕਾਬਲੇ ਕਰਾ ਕੇ ਨਕਸਲਬਾੜੀ ਲਹਿਰ ਦੀ ਭੇਟ ਚੜ੍ਹਾ ਦਿਤੇ ਗਏ।

ਕਾਂਗਰਸ ਪਾਰਟੀ ਦੀ ਸਿੱਖ ਵਿਰੋਧੀ ਤੇ ਪੰਜਾਬ ਵਿਰੋਧੀ ਗੰਦੀ ਨੀਤੀ ਤੇ ਸੋਚ ਕਾਰਨ ਉਨ੍ਹਾਂ ਦੇ ਮਸਲੇ ਹੱਲ ਕਰਨ ਦੀ ਥਾਂ, ਦਬਾਉਣ ਦੀ ਸੋਚ ਨਾਲ ਜੂਨ 1984 ਵਿਚ ਨੀਲਾ ਤਾਰਾ ਆਪ੍ਰੇਸ਼ਨ ਸ੍ਰੀ ਦਰਬਾਰ ਸਾਹਿਬ ਦੇ ਨਾਲ 46 ਹੋਰ ਸਿੱਖਾਂ ਦੇ ਧਾਰਮਕ ਅਸਥਾਨਾਂ ਤੇ ਹਮਲੇ, ਭਾਰਤ ਸਰਕਾਰ ਦੀ ਫ਼ੌਜ ਰਾਹੀਂ ਕਰਵਾਏ ਗਏ। ਉਪ੍ਰੰਤ ਲਗਾਤਾਰ 10 ਸਾਲ ਤਕ ਪੁਲੀਸ ਨੇ ਝੂਠੇ ਮੁਕਾਬਲੇ ਕਰਾ ਕੇ ਏਡੇ ਪੱਧਰ ਤੇ ਚੁਣ ਚੁਣ ਕੇ ਸਿੱਖ ਨੌਜੁਆਨਾਂ ਦਾ ਘਾਣ ਕੀਤਾ ਗਿਆ। ਇਥੋਂ ਤਕ ਕਿ 25 ਹਜ਼ਾਰ ਸਿੱਖ ਨੌਜੁਆਨਾਂ ਜਿਨ੍ਹਾਂ ਦੀਆਂ ਲਾਸ਼ਾਂ ਨੂੰ ਅਣਪਛਾਤੀਆਂ ਲਾਸ਼ਾਂ ਦਸ ਕੇ ਵੱਖ ਵੱਖ ਸ਼ਮਸ਼ਾਨਘਾਟਾਂ 'ਚ ਸਸਕਾਰ ਕੀਤਾ ਸੀ, ਦਾ ਪਤਾ ਲਗਾਉਣ ਵਾਲੇ ਮਨੁੱਖੀ ਅਧਿਕਾਰ ਕਮਿਸ਼ਨ ਦੇ ਆਗੂ ਜਸਵੰਤ ਸਿੰਘ ਖਾਲੜਾ ਜਿਨ੍ਹਾਂ ਨੂੰ ਉਨ੍ਹਾਂ ਦੇ ਘਰੋਂ ਪੁਲੀਸ ਨੇ ਚੁਕਿਆ ਸੀ, ਉਨ੍ਹਾਂ ਨੂੰ ਵੀ ਇਸ ਦੀ ਭੇਟ ਚੜ੍ਹਾ ਦਿਤਾ ਗਿਆ ਜਿਸ ਦੀ ਹੁਣ ਤਕ ਉਘ ਸੁੱਘ ਉਨ੍ਹਾਂ ਦੇ ਪ੍ਰਵਾਰ ਵਾਲਿਆਂ ਨੂੰ ਨਹੀਂ ਦਿਤੀ ਗਈ।

ਪੰਜਾਬ ਦੀ ਪੁਲੀਸ ਨੇ ਸਿਰਫ਼ ਤੱਰਕੀਆਂ ਪ੍ਰਾਪਤ ਕਰਨ ਦੀ ਲਾਲਸਾ 'ਚ ਏਨੇ ਵੱਡੇ ਪਧਰ 'ਤੇ ਸਿੱਖ ਨੌਜੁਆਨਾਂ ਦੇ ਨਾਲ ਛੋਟੀ ਉਮਰ ਦੇ ਬੱਚਿਆਂ ਨੂੰ ਬਿਨਾਂ ਕਸੂਰ ਝੂਠੇ ਪੁਲੀਸ ਮੁਕਾਬਲੇ ਦਸ ਕੇ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਮੌਤ ਦੇ ਘਾਟ ਉਤਾਰ ਦਿਤਾ। ਪੰਜਾਬ ਦੇ ਸਰਹੱਦੀ ਜ਼ਿਲ੍ਹਿਆਂ ਵਿਚ ਦੋ ਦਹਾਕਿਆਂ ਤਕ ਬਰਾਤਾਂ ਨਹੀਂ ਸਨ ਢੁਕ ਸਕੀਆਂ। ਪੰਜਾਬ ਹਾਲੇ ਵੀ ਇਸ ਤ੍ਰਾਸਦੀ 'ਚੋਂ ਬਾਹਰ ਨਹੀਂ ਸੀ ਆਇਆ ਕਿ ਇਕ ਹੋਰ ਗੰਭੀਰ ਸਾਜ਼ਿਸ਼ ਤਹਿਤ ਨਸ਼ਿਆਂ ਦੀ ਦਲਦਲ 'ਚ ਪੰਜਾਬ ਦੇ ਨੌਜੁਆਨਾਂ ਨੂੰ ਧੱਕ ਦਿਤਾ ਗਿਆ। ਇਕ ਪਾਸੇ ਨਸ਼ੇ, ਦੂਜੇ ਪਾਸੇ ਪੁਲੀਸ ਮੁਕਾਬਲਿਆਂ ਨੇ ਪੰਜਾਬ 'ਚ ਰਹਿਣ ਵਾਲੇ ਲੋਕਾਂ 'ਚ ਦਹਿਸ਼ਤ ਬਣਾ ਦਿਤੀ। ਪੰਜਾਬ ਦੀ ਜਵਾਨੀ ਨੂੰ ਬੇਰੁਜ਼ਗਾਰ ਬਣਾ ਕੇ ਤੇ ਝੂਠੇ ਪੁਲੀਸ ਮੁਕਾਬਲੇ ਅਤੇ ਨਸ਼ਿਆਂ ਦਾ ਖੌਫ਼ ਵਿਖਾ ਕੇ ਵਿਸ਼ੇਸ਼ ਕਰ ਕੇ ਸਿੱਖਾਂ ਨੂੰ ਮਜਬੂਰ ਕਰ ਦਿਤਾ ਕਿ ਜੇਕਰ ਉਹ ਅਪਣੀ ਔਲਾਦ ਬਚਾਉਣਾ ਚਾਹੁੰਦੇ ਹਨ ਤਾਂ ਉਹ ਅਪਣੇ ਬੱਚਿਆਂ ਨੂੰ ਵਿਦੇਸ਼ 'ਚ

**(ਬਾਕੀ ਸਫਾ 26 'ਤੇ)**



. Sri Satguru Jagjit Singh Ji eLibrary NamdhariElibrary@gmail.com .

– ਜਸਟਿਸ ਰੇਖਾ ਸ਼ਰਮਾ

# ਬੁਲਡੋਜ਼ਰ ਰਾਜ: ਸੰਵਿਧਾਨ ਤੇ ਕਾਨੂੰਨ ਦੇ ਰਾਜ ਲਈ ਵੰਗਾਰ



ਲੰਘੀ 12 ਜੂਨ ਨੂੰ ਪ੍ਰਯਾਗਰਾਜ ਵਿਚ ਜੋ ਕੁਝ ਵਾਪਰਿਆ ਸੀ, ਉਸ ਨੂੰ ਹੋਰ ਕੁਝ ਵੀ ਨਹੀਂ ਸਗੋਂ ਸੰਵਿਧਾਨ ਤੇ ਕਾਨੂੰਨ ਨਾਲ ਖਿਲਵਾੜ ਹੀ ਆਖਿਆ ਜਾ ਸਕਦਾ ਹੈ। ਉਸ ਦਿਨ ਪ੍ਰਯਾਗਰਾਜ ਦੇ ਕਰਾਲਾ ਖੇਤਰ ਵਿਚਲੇ ਇਕ ਮਕਾਨ ਨੰਬਰ 39ਸੀ/2ਏ/1 ਨੂੰ ਪ੍ਰਯਾਗਰਾਜ ਮਿਊਂਸਪਲ ਅਥਾਰਿਟੀ (ਪੀਐੱਮਸੀ) ਵੱਲੋਂ ਬੁਲਡੋਜ਼ਰ ਨਾਲ ਢਾਹ ਕੇ ਖੇਰੂੰ ਖੇਰੂੰ ਕਰ ਦਿੱਤਾ ਗਿਆ, ਜਿਸ ਵਿਚ ਮੁਹੰਮਦ ਜਾਵੇਦ ਆਪਣੇ ਪਰਿਵਾਰ ਨਾਲ ਰਹਿ ਰਹੇ ਸਨ। ਅਥਾਰਿਟੀ ਨੇ ਦਾਅਵਾ ਕੀਤਾ ਕਿ ਇਹ ਮਕਾਨ ਸਬੰਧਤ ਅਧਿਕਾਰੀਆਂ ਤੋਂ ਲੋੜੀਂਦੀਆਂ ਮਨਜ਼ੂਰੀਆਂ ਨਾ ਹੋਣ ਕਰ ਕੇ ਗੈਰਕਾਨੂੰਨੀ ਢੰਗ ਨਾਲ ਬਣਾਇਆ ਗਿਆ ਸੀ। ਬਹਰਹਾਲ, ਇਹ ਮਾਮਲਾ ਇੰਨਾ ਸਿੱਧ-ਪੱਧਰਾ ਨਹੀਂ ਹੈ ਜਿੰਨਾ ਕਿ ਇਸ ਨੂੰ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਜੋ ਕੁਝ ਨਜ਼ਰ ਆ ਰਿਹਾ ਹੈ, ਉਸ ਤੋਂ ਪਰ੍ਹੇ ਬਹੁਤ ਕੁਝ ਹੈ। ਜ਼ਾਹਿਰ ਹੈ ਕਿ ਘਰ ਢਾਹੁਣ ਦੀ ਇਹ ਕਾਰਵਾਈ ਇਸ ਲਈ ਕੀਤੀ ਗਈ ਸੀ ਤਾਂ ਕਿ ਮੁਹੰਮਦ ਜਾਵੇਦ ਨੂੰ ਕਰੜਾ ਸਬਕ ਸਿਖਾਇਆ ਜਾ ਸਕੇ ਜੋ ਯੂਪੀ ਪੁਲੀਸ ਮੁਤਾਬਕ ਪੈਗੰਬਰ ਮੁਹੰਮਦ ਸਾਹਿਬ ਖਿਲਾਫ਼ ਨੂਪੁਰ ਸ਼ਰਮਾ ਦੀਆਂ ਟਿੱਪਣੀਆਂ ਕਰ ਕੇ ਭੜਕੇ ਰੋਸ ਪ੍ਰਦਰਸ਼ਨ ਤੋਂ ਬਾਅਦ 10 ਜੂਨ ਨੂੰ ਹੋਈ ਹਿੰਸਾ ਦਾ ਸੂਤਰਧਾਰ ਮੰਨਿਆ ਜਾਂਦਾ ਹੈ। ਇਸ ਸਮੁੱਚੇ ਕਾਂਡ ਦੀ ਪਟਕਥਾ ਇੰਜ ਰਚੀ ਗਈ ਤਾਂ ਕਿ ਨਾ ਕੇਵਲ ਮੁਹੰਮਦ ਜਾਵੇਦ ਸਗੋਂ ਉਸ ਦੇ ਭਾਈਚਾਰੇ ਨੂੰ ਇਹ ਕਰੜਾ ਤੇ ਸਾਫ਼ ਸੰਦੇਸ਼ ਦਿੱਤਾ ਜਾਵੇ ਕਿ ਉੱਤਰ ਪ੍ਰਦੇਸ਼ ਪ੍ਰਸ਼ਾਸਨ ਦੀ ਕੋਈ ਕਾਰਵਾਈ ਭਾਵੇਂ ਕਿੰਨੀ ਵੀ ਗੈਰਵਾਜਬ ਹੋਵੇ, ਜੋ ਕੋਈ ਵੀ ਇਸ ਦੇ ਖਿਲਾਫ਼ ਰੋਸ ਪ੍ਰਦਰਸ਼ਨ ਕਰ ਕੇ ਆਪਣੀ ਆਵਾਜ਼ ਉਠਾਵੇਗਾ, ਤਾਂ ਉਸ ਦਾ ਹਸ਼ਰ ਵੀ ਮੁਹੰਮਦ ਜਾਵੇਦ ਜਿਹਾ ਹੋਵੇਗਾ।

ਘਰ ਢਾਹੇ ਜਾਣ ਤੋਂ ਇਕ ਦਿਨ ਪਹਿਲਾਂ ਮੁਹੰਮਦ ਜਾਵੇਦ ਨੂੰ 10 ਜੂਨ ਦੀ ਹਿੰਸਾ ਵਿਚ ਕਥਿਤ ਤੌਰ ’ਤੇ ਸ਼ਮੂਲੀਅਤ ਦੇ ਦੋਸ਼ ਹੇਠ ਹਿਰਾਸਤ ਵਿਚ ਲੈ ਲਿਆ ਗਿਆ ਤੇ ਉਸੇ ਦਿਨ ਪ੍ਰਯਾਗਰਾਜ ਡਿਵੈਲਪਮੈਂਟ ਅਥਾਰਿਟੀ (ਪੀਡੀਏ) ਵੱਲੋਂ ਉਸ ਦੇ ਘਰ ਦੇ ਗੇਟ ’ਤੇ ਇਕ ਨੋਟਿਸ ਚਿਪਕਾ ਦਿੱਤਾ ਗਿਆ ਜਿਸ ਵਿਚ ਕਿਹਾ ਗਿਆ ਕਿ 2560 ਫੁੱਟ ਜਗ੍ਹਾ ਉੱਪਰ ਅਤੇ ਫਿਰ ਪਹਿਲੀ ਮੰਜ਼ਲ ਦੀ ਉਸਾਰੀ ਸਬੰਧਤ ਅਧਿਕਾਰੀਆਂ ਦੀ ਮਨਜ਼ੂਰੀ ਹਾਸਲ ਕੀਤੇ ਬਗੈਰ ਕੀਤੀ ਗਈ ਸੀ। ਜਾਵੇਦ ਦੀ ਮੁਟਿਆਰ ਧੀ ਸੁਮਈਆ ਮੁਤਾਬਕ ਇਹ ਘਰ ਉਸ ਦੀ ਮਾਂ ਪਰਵੀਨ ਫ਼ਾਤਿਮਾ ਦੇ ਨਾਂ ’ਤੇ ਹੈ ਜਿਸ ਨੂੰ ਉਨ੍ਹਾਂ ਦੇ ਪਿਤਾ ਨੇ ਇਹ ਘਰ ਤੋਹਫ਼ੇ ਵਿਚ ਦਿੱਤਾ ਸੀ। ਸੁਮਈਆ ਨੇ ਦੱਸਿਆ ਕਿ ਉਨ੍ਹਾਂ ਦੇ ਘਰ ਦੇ ਗੇਟ ’ਤੇ ਚਿਪਕਾਇਆ ਗਿਆ ਨੋਟਿਸ ਉਨ੍ਹਾਂ ਦੇ ਪਿਤਾ ਦੇ ਨਾਂ ’ਤੇ ਸੀ ਜਦਕਿ ਘਰ ਦੀ ਮਾਲਕਣ ਉਨ੍ਹਾਂ ਦੀ ਮਾਂ ਹੈ ਅਤੇ ਇਸ ਵਿਚ 12 ਜੂਨ ਸਵੇਰੇ 11 ਵਜੇ ਤੱਕ ਇਹ ਸੰਪਤੀ ਖਾਲੀ ਕਰ ਦੇਣ ਲਈ ਕਿਹਾ ਗਿਆ ਸੀ। ਸੁਮਈਆ ਮੁਤਾਬਕ ਕਿਸੇ ਵੀ ਸਰਕਾਰੀ ਏਜੰਸੀ ਨੇ ਉਨ੍ਹਾਂ ਨੂੰ ਪਹਿਲਾਂ ਕਦੇ ਵੀ ਇਹ ਨਹੀਂ ਦੱਸਿਆ ਸੀ ਕਿ ਇਹ ਘਰ ਗੈਰਕਾਨੂੰਨੀ ਢੰਗ ਨਾਲ ਬਣਾਇਆ ਗਿਆ ਹੈ ਅਤੇ ਹਾਊਸ ਟੈਕਸ, ਬਿਜਲੀ ਤੇ ਪਾਣੀ ਦੇ ਕੁਨੈਕਸ਼ਨ ਤੇ ਬਿੱਲ ਉਸ ਦੀ ਮਾਂ ਦੇ ਨਾਂ ’ਤੇ ਹਨ ਜੋ ਸਮੇਂ ਸਿਰ ਭਰੇ ਜਾਂਦੇ ਰਹੇ ਹਨ।

ਅਧਿਕਾਰੀਆਂ ਨੇ ਸੁਮਈਆ ਦੇ ਦਾਅਵਿਆਂ ਦਾ ਖੰਡਨ ਨਹੀਂ ਕੀਤਾ, ਬਸ ਇੰਨਾ ਹੀ ਆਖਿਆ ਕਿ 5 ਮਈ ਨੂੰ ਇਕ ਕਾਰਨ ਦੱਸੋ ਨੋਟਿਸ ਮੁਹੰਮਦ ਜਾਵੇਦ ਨੂੰ ਭੇਜਿਆ ਗਿਆ ਸੀ, ਪਰ ਇਸ ਦਾ ਕੋਈ ਜਵਾਬ ਨਹੀਂ ਮਿਲਿਆ ਸੀ। ਹੋ ਸਕਦਾ ਹੈ ਇੱਦਾਂ ਹੀ ਹੋਇਆ ਹੋਵੇ, ਪਰ ਤਾਂ ਵੀ ਸਵਾਲ ਉਹੀ ਖੜ੍ਹਾ ਹੈ ਕਿ ਨੋਟਿਸ ਮੁਹੰਮਦ ਜਾਵੇਦ ਨੂੰ ਕਿਉਂ ਭੇਜਿਆ ਗਿਆ ਜੋ ਕਿ ਉਸ ਸੰਪਤੀ ਦਾ ਮਾਲਕ ਹੈ ਹੀ ਨਹੀਂ ਤੇ ਅਧਿਕਾਰੀਆਂ ਨੂੰ ਉਹ ਘਰ ਢਾਹੁਣ ਦਾ ਅਖ਼ਤਿਆਰ ਕਿਸ ਨੇ ਦਿੱਤਾ ਜਿਸ ਦੀ ਮਾਲਕਣ ਉਸ ਦੀ ਪਤਨੀ ਸੀ, ਜਿਸ ਦੀ ਆਪਣੀ ਆਜ਼ਾਦਾਨਾ ਹੈਸੀਅਤ ਹੈ ਤੇ ਉਸ ਦੀ ਸੰਪਤੀ ਖਿਲਾਫ਼ ਕਿਸੇ ਵੀ ਤਰ੍ਹਾਂ ਦੀ ਕਾਰਵਾਈ ਜਿਵੇਂ ਸੰਪਤੀ ਦੇ ਅਸਲ ਮਾਲਕ ਨੂੰ ਨੋਟਿਸ ਅਤੇ ਉਸ ਦਾ ਜਵਾਬ ਦੇਣ ਦਾ ਢੁਕਵਾਂ ਸਮਾਂ ਦੇਣ, ਨਿੱਜੀ ਰੂਪ ਵਿਚ ਸੁਣਵਾਈ ਕਰਨ ਤੇ ਜੇ ਬਚਾਓ ਧਿਰ ਦੀ ਤਰਫ਼ੋਂ ਕੋਈ ਜਵਾਬ ਨਹੀਂ ਆਉਂਦਾ ਤਾਂ ਪ੍ਰਸਤਾਵਿਤ ਕਾਰਵਾਈ ਦਾ ਅੰਤਿਮ ਨੋਟਿਸ ਦੇਣ ਤੋਂ ਪਹਿਲਾਂ ਕਾਨੂੰਨੀ ਸੁਰੱਖਿਆ ਹਾਸਲ ਕਰਨ ਦਾ ਹੱਕ ਹੈ। ਇਹ ਕੁਦਰਤੀ ਨਿਆਂ ਦੇ ਅਸੂਲ ਹਨ ਜੋ ਕਾਨੂੰਨ ਦੇ ਰਾਜ ਦਾ ਮੂਲ ਆਧਾਰ ਹਨ ਤੇ ਇਨ੍ਹਾਂ ਦੀ ਪਾਲਣਾ ਕਰਨਾ ਕਿਸੇ ਵੀ ਲੋਕਰਾਜੀ ਢੰਗ ਨਾਲ ਚੁਣੀ ਹੋਈ ਸਰਕਾਰ ਦਾ ਜ਼ਿੰਮਾ ਹੁੰਦਾ ਹੈ। ਪਰ ਮੰਦੇਭਾਗੀਂ ਉੱਤਰ ਪ੍ਰਦੇਸ਼ ਸਰਕਾਰ ਵੱਲੋਂ ਇਹ ਅਸੂਲ ਕੂੜੇਦਾਨ ਵਿਚ ਸੁੱਟ ਦਿੱਤੇ ਗਏ ਹਨ ਤੇ ਹੁਣ ਇਵੇਂ ਨਜ਼ਰ ਆ ਰਿਹਾ ਹੈ ਕਿ ਇਹ ਆਪ ਹੀ ਜੱਜ, ਜਿਊਰੀ ਤੇ ਜਲਾਦ ਵਾਂਗ ਵਿਹਾਰ ਕਰ ਰਹੀ ਹੈ।

ਥੋੜ੍ਹੀ ਦੇਰ ਲਈ ਮੰਨ ਲੈਂਦੇ ਹਾਂ ਕਿ ਉੱਤਰ ਪ੍ਰਦੇਸ਼ ਸਰਕਾਰ ਵੱਲੋਂ ਜੋ ਕੁਝ ਕਿਹਾ ਜਾ ਰਿਹਾ ਹੈ, ਉਹ ਸੱਚ ਹੈ, ਪਰ ਤਾਂ ਵੀ ਇਸ ਨੂੰ ਬਹੁਤ ਸਾਰੀਆਂ ਗੱਲਾਂ ਦਾ ਖੁਲਾਸਾ ਕਰਨਾ ਪਵੇਗਾ। ਇਸ ਨੂੰ ਦੱਸਣਾ ਪੈਣਾ ਹੈ ਕਿ ਇਸ ਘਰ ਦੀ ਉਸਾਰੀ ਕਦੋਂ ਸ਼ੁਰੂ ਹੋਈ ਸੀ; ਕੀ ਉਸ ਸਮੇਂ ਮਾਲਕ ਨੂੰ ਕੋਈ ਨੋਟਿਸ ਜਾਰੀ ਕੀਤਾ ਗਿਆ ਸੀ ਕਿ ਇਸ ਦੀ ਉਸਾਰੀ ਅਣਅਧਿਕਾਰਤ ਰੂਪ ਵਿਚ ਕੀਤੀ ਜਾ ਰਹੀ ਹੈ , ਕੀ ਉਸ ਪੜਾਅ ’ਤੇ ਕੋਈ ਕਾਰਵਾਈ ਕੀਤੀ ਗਈ ਸੀ, ਜੇ ਕੀਤੀ ਸੀ ਤਾਂ ਕੀ ਸੀ ਅਤੇ ਜੇ ਨਹੀਂ ਕੀਤੀ ਗਈ ਤਾਂ ਕਿਉਂ ਨਹੀਂ; ਉਸਾਰੀ ਕਦੋਂ ਮੁਕੰਮਲ ਹੋਈ ਸੀ ਤੇ ਇਸ ਦੀ ਉਸਾਰੀ ਮੁਕੰਮਲ ਹੋਣ ਤੋਂ ਕਿੰਨੀ ਦੇਰ ਬਾਅਦ ਮੁਹੰਮਦ ਜਾਵੇਦ ਨੂੰ ਇਹ ਕਥਿਤ ਨੋਟਿਸ ਭੇਜਿਆ ਗਿਆ ਸੀ ਜਿਸ ਦਾ ਉਹ ਕਥਿਤ ਤੌਰ ’ਤੇ ਜਵਾਬ ਦੇਣ ’ਚ ਨਾਕਾਮ ਰਿਹਾ ਸੀ; ਉਸ ਖੇਤਰ ਵਿਚ ਹੋਰ ਕਿੰਨੀਆਂ ਇਮਾਰਤਾਂ ਕਾਨੂੰਨੀ ਪ੍ਰਵਾਨਗੀ ਤੋਂ ਬਗੈਰ ਗੈਰਕਾਨੂੰਨੀ ਅਤੇ ਅਣਅਧਿਕਾਰਤ ਪਾਈਆਂ ਗਈਆਂ ਹਨ ਅਤੇ ਉਨ੍ਹਾਂ ਖਿਲਾਫ਼ ਕੀ ਕਾਰਵਾਈ ਕੀਤੀ ਗਈ ਹੈ? ਜੇ ਉਸਾਰੀ ਦੌਰਾਨ ਇਹੋ ਜਿਹਾ ਕੋਈ ਕਦਮ ਨਹੀਂ ਚੁੱਕਿਆ ਗਿਆ ਤਾਂ ਕੀ



. Sri Satguru Jagjit Singh Ji eLibrary NamdhariElibrary@gmail.com .

# ਬਣਦੇ ਹੱਕ ਦੇਣ ਦੀ ਥਾਂ ਖੋਹਣ ਦੇ ਕਾਰਨ ਉਲਝੀ ਪੰਜਾਬ ਸਮੱਸਿਆ

ਅੰਮ੍ਰਿਤਸਰ: ਕੌਮੀ ਅਤੇ ਕੌਮਾਂਤਰੀ ਰਾਜਨੀਤਕ ਮਾਹਰਾਂ ਵਿਚਾਰ ਸਾਂਝੇ ਕਰਦਿਆਂ ਕਿਹਾ ਹੈ ਕਿ ਪੰਜਾਬ ਸਮੱਸਿਆ, ਕੁੱਝ ਜ਼ਿੱਦੀ ਤੇ ਅੜੀਅਲ ਕਿਸਮ ਦੇ ਤੰਗ ਸੋਚ ਵਾਲੇ ਸਿਆਸਤਦਾਨਾਂ ਦੀ ਸੋਚ ਵਿਚੋਂ ਉਭਰੀ ਹੈ। ਪੰਜਾਬ ਸਮੱਸਿਆਂ ਬਣਦੇ ਹੱਕ ਦੇਣ ਦੀ ਥਾਂ ਖੋਹ ਲੈਣ ਅਤੇ ਪੱਖਪਾਤੀ ਰਵਈਏ ਵਿਚੋਂ ਉਪਜੀ ਹੈ।

ਵਿਦੇਸ਼ ਨੀਤੀ ਦੀ ਜਾਣਕਾਰੀ ਰੱਖਣ ਵਾਲੀਆਂ ਸਖ਼ਸੀਅਤਾਂ ਮੁਤਾਬਕ ਸੰਯੁਕਤ ਰਾਜ ਅਮਰੀਕਾ ਨੂੰ ਆਜ਼ਾਦੀ ਮਿਲਣ ਤੋਂ ਉਥੋਂ ਦੇ ਹਾਕਮਾਂ ਸੂਬਿਆਂ ਨੂੰ ਸ਼ਕਤੀਸ਼ਾਲੀ ਕਰਦਿਆਂ, ਉਨ੍ਹਾਂ ਨੂੰ ਵੱਧ ਤੋਂ ਵੱਧ ਅਧਿਕਾਰ ਦਿਤੇ ਅਤੇ ਬਾਹਰਲੇ ਮੁਲਕਾਂ ਨਾਲ ਤਾਲਮੇਲ ਰੱਖਣ ਲਈ, ਵਿਦੇਸ਼, ਰਖਿਆ, ਵਪਾਰ, ਕਾਰੋਬਾਰੀ ਤੇ ਵਿੱਤ ਮੰਤਰਾਲੇ ਆਦਿ ਸਥਾਪਤ ਕਰ ਲਏ ਤਾਂ ਜੋ ਪ੍ਰਾਂਤਕ ਸਰਕਾਰਾਂ, ਕੇਂਦਰ ਤੋਂ ਮਨਜ਼ੂਰੀਆਂ ਲੈਣ ਲਈ, ਭਾਰਤ ਵਾਂਗ ਸਮੇਂ ਦੀ ਬਰਬਾਦੀ ਨਾ ਕਰਨ।ਉਹ ਮੁਲਕ ਸਮੇਂ ਦੇ ਕਦਰਦਾਨ ਸਮਝੇ ਜਾਂਦੇ ਹਨ ਪਰ ਸਾਡੀਆਂ ਸਰਕਾਰਾਂ ਦੇ ਮੁੱਖ-ਮੰਤਰੀ, ਛਿੱਕ ਮਾਰਨ ਦੀ ਆਗਿਆ ਵੀ ਕੇਂਦਰ ਤੋਂ ਲੈਂਦੇ ਹਨ। ਵਿਦਵਾਨਾਂ ਅਨੁਸਾਰ ਪੰਜਾਬ ਦੇ ਜ਼ਿਆਦਾ ਮਸਲੇ ਸੂਬੇ ਦੀ ਆਰਥਕਤਾ ਨਾਲ ਜੁੜੇ ਹਨ ਜਿਨ੍ਹਾਂ ਵਿਚ ਪਾਣੀਆਂ ਦਾ ਮਸਲਾ ਮੁੱਖ ਹੈ ਤੇ ਇਕੱਲੇ ਪੰਜਾਬ ਵਿਚ ਰਿਪੇਰੀਅਨ ਸਿਧਾਂਤ ਛਿੱਕੇ 'ਤੇ ਟੰਗੇ ਹਨ, ਇਸ ਦਾ ਮੁੱਖ ਕਾਰਨ ਸਿੱਖਾਂ ਨੂੰ ਘੱਟ ਗਿਣਤੀ ਵਜੋਂ, ਲਿਆ ਜਾ ਰਿਹਾ ਹੈ ਭਾਵੇਂ ਕੌਮ ਦੀ ਕੁਰਬਾਨੀ 98 ਫ਼ੀ ਸਦੀ ਹੈ। ਸਿੱਖ ਤੇ ਪੰਜਾਬ ਵਿਰੋਧੀ ਸਿਆਸਤਦਾਨਾਂ, ਹੁਕਮਰਾਨਾਂ ਹਰੀਕ੍ਰਾਂਤੀ ਨੂੰ ਵੀ ਅਣਡਿੱਠ ਕਰ ਦਿਤਾ ਜਿਸ ਦੇ ਕਿਸਾਨ ਨੇ ਸੱਪਾਂ ਦੀਆਂ ਸਿਰੀਆਂ ਮਿੱਧ ਕੇ ਮੁਲਕ ਨੂੰ ਅਨਾਜ ਵਿਚ ਨਿਰਭਰ ਕੀਤਾ। ਜੋ ਪਹਿਲਾਂ ਬਾਹਰਲੇ ਮੁਲਕਾਂ ਵਿਚ ਠੂਠਾ ਫੜ ਕੇ ਮੰਗਣ ਜਾਂਦੇ ਸਾਡੇ ਲੀਡਰ ਆਮ ਵੇਖੇ ਜਾਂਦੇ ਸੀ। ਸੱਭ ਤੋਂ ਵੱਡੀ ਚਰਚਾ ਕੌਮਾਂਤਰੀ ਪ੍ਰਸਿੱਧ ਗਾਇਕ ਸਿੱਧੂ ਮੂਸੇਵਾਲਾ ਦਾ ਗੀਤ 'ਤੇ ਹੀ ਰੋਕ ਲਾ ਦਿਤੀ ਹੈ ਤਾਂ ਜੋ ਇੰਦਰਾ ਗਾਂਧੀ ਦਾ ਪਿਛਾ ਕੀਤਾ ਜਾ ਸਕੇ ਜਿਸ ਉਤੇ 1975 ਵਿਚ ਐਮਰਜੈਂਸੀ ਲਾ ਕੇ ਵਿਚਾਰ ਪ੍ਰਗਟ ਕਰਨ 'ਤੇ ਪਾਬੰਦੀ ਲਾ ਦਿਤੀ ਸੀ।

ਉਨ੍ਹਾਂ ਸਰਕਾਰੀ ਅਧਿਕਾਰੀਆਂ ਦੀ ਨਿਸ਼ਾਨਦੇਹੀ ਨਹੀਂ ਕੀਤੀ ਜਾਣੀ ਚਾਹੀਦੀ ਜਿਨ੍ਹਾਂ ਨੇ ਇਸ ਕਿਸਮ ਦੀ ਗੈਰਕਾਨੂੰਨੀ ਉਸਾਰੀ ਦੀ ਆਗਿਆ ਦਿੱਤੀ ਸੀ ਜਾਂ ਇਸ ਨੂੰ ਨਜ਼ਰਅੰਦਾਜ਼ ਕੀਤਾ ਸੀ। ਉੱਤਰ ਪ੍ਰਦੇਸ਼ ਸਰਕਾਰ ਦਾ ਇਹ ਇਰਾਦਾ ਹੈ ਕਿ ਉਨ੍ਹਾਂ ਕਥਿਤ ਅਪਰਾਧੀਆਂ ਦੇ ਘਰ ਢਾਹ ਦਿੱਤੇ ਜਾਣਗੇ, ਭਾਵੇਂ ਉਸ ਦੀ ਇਹ ਕਾਰਵਾਈ ਕਾਨੂੰਨ ਦੇ ਦਾਇਰੇ ਤੋਂ ਬਾਹਰ ਹੀ ਕਿਉਂ ਨਾ ਗਿਣੀ ਜਾਵੇ ਤੇ ਉਨ੍ਹਾਂ ਦੇ ਅਪਰਾਧ ਹਾਲੇ ਤੱਕ ਸਿੱਧ ਨਾ ਵੀ ਹੋਏ ਹੋਣ ਤਾਂ ਕੀ ਅਜਿਹੀ ਅਣਗਹਿਲੀ ਵਰਤਣ ਵਾਲੇ ਅਫ਼ਸਰਾਂ ਦੇ ਘਰ ਨਹੀਂ ਢਾਹ ਦਿੱਤੇ ਜਾਣੇ ਚਾਹੀਦੇ? ਕੀ ਉਸਾਰੀ ਦੀ ਆਗਿਆ ਦੇਣ ਬਦਲੇ ਵੇਲੇ ਦੀ ਸਰਕਾਰ ਤੇ ਉਸ ਦੇ ਅਫ਼ਸਰਾਂ ਨੂੰ ਜਵਾਬਦੇਹ ਨਹੀਂ ਠਹਿਰਾਇਆ ਜਾਣਾ ਚਾਹੀਦਾ ਤੇ ਮਾਲਕਣ ਨੂੰ ਢੁਕਵਾਂ ਮੁਆਵਜ਼ਾ ਨਹੀਂ ਦਿੱਤਾ ਜਾਣਾ ਚਾਹੀਦਾ?

ਮੁਹੰਮਦ ਜਾਵੇਦ ਨਾਲ ਜੋ ਕੁਝ ਹੋਇਆ ਹੈ, ਉਹ ਕੋਈ ਇਕੱਲਾ ਇਕਹਿਰਾ ਕੇਸ ਨਹੀਂ ਹੈ। ਜ਼ਿਲ੍ਹਾ ਪੁਲੀਸ ਨੇ ਇਸੇ ਤਰ੍ਹਾਂ ਦੀ ਕਾਰਵਾਈ ਲਈ 10 ਜੂਨ ਦੀ ਘਟਨਾ ਵਿਚ ਸ਼ਾਮਲ ਪਾਏ ਗਏ 85 ਮੁੱਖ ਮੁਲਜ਼ਮਾਂ ਦੇ ਨਾਂ ਮਿਊਂਸਪਲ ਅਧਿਕਾਰੀਆਂ ਨੂੰ ਭੇਜੇ ਹਨ। ਕੋਈ ਨਹੀਂ ਜਾਣਦਾ ਕਿ ਅਗਲੀ ਵਾਰ ਕਿਸ ਉੱਪਰ ਕੁਹਾੜੀ ਡਿੱਗੇਗੀ। ਹਿਰਾਸਤ ਵਿਚ ਲਏ ਗਏ ਵਿਅਕਤੀਆਂ ਦੇ ਵਾਰਸ ਡਰੇ ਹੋਏ ਹਨ। ਉਹ ਆਪਣੇ ਘਰਾਂ ਨੂੰ ਡੇਗੇ ਜਾਣ ਤੋਂ ਬਚਾਉਣ ਲਈ ਦਸਤਾਵੇਜ਼ ਇਕੱਤਰ ਕਰ ਰਹੇ ਹਨ। ਕੀ ਇਹ ਤ੍ਰਾਸਦੀ ਨਹੀਂ ਕਿ ਸਾਰੇ ਪੁਆੜੇ ਦੀ ਜੜ੍ਹ ਨੂਪੁਰ ਸ਼ਰਮਾ ਬੇਖ਼ੌਫ਼ ਘੁੰਮ ਰਹੀ ਹੈ ਜਿਸ ਦੀਆਂ ਟਿੱਪਣੀਆਂ ਕਰ ਕੇ ਦੇਸ਼ ਨੂੰ ਕੌਮਾਂਤਰੀ ਪੱਧਰ 'ਤੇ ਨੁਕਤਾਚੀਨੀ ਝੱਲਣੀ ਪਈ ਸੀ ਤੇ ਬਾਅਦ ਵਿਚ ਭਾਜਪਾ ਨੇ ਝੱਟ ਉਸ ਤੋਂ ਨਾਤਾ ਤੋੜ ਲਿਆ ਸੀ, ਜਦਕਿ ਉਸ ਦੀਆਂ ਟਿੱਪਣੀਆਂ ਤੋਂ ਆਹਤ ਹੋਏ ਲੋਕਾਂ ਦੇ ਘਰ ਤੋੜੇ ਜਾ ਰਹੇ ਹਨ? ਕੋਈ ਵੀ ਨਹੀਂ ਕਹਿੰਦਾ ਕਿ 10 ਜੂਨ ਨੂੰ ਹੋਈ ਹਿੰਸਾ ਵਿਚ ਸ਼ਾਮਲ ਲੋਕਾਂ ਨੂੰ ਬਰੀ ਕਰ ਦਿੱਤਾ ਜਾਵੇ ਜਾਂ ਉਨ੍ਹਾਂ ਖਿਲਾਫ਼ ਦੇਸ਼ ਦੇ ਕਾਨੂੰਨ ਮੁਤਾਬਕ ਕਾਰਵਾਈ ਨਾ ਕੀਤੀ ਜਾਵੇ, ਪਰ ਉਨ੍ਹਾਂ ਨੂੰ ਅਦਾਲਤ ਵੱਲੋਂ ਦੋਸ਼ੀ ਠਹਿਰਾਏ ਜਾਣ ਤੋਂ ਪਹਿਲਾਂ ਅਣਅਧਿਕਾਰਤ ਉਸਾਰੀ ਦੀ ਸਜ਼ਾ ਨਹੀਂ ਦਿੱਤੀ ਜਾ ਸਕਦੀ ਜਦਕਿ ਸਾਫ਼ ਨਜ਼ਰ ਆ ਰਿਹਾ ਹੈ ਕਿ ਇਸ ਦਾ ਅਸਲ ਮਕਸਦ ਉਨ੍ਹਾਂ ਨੂੰ ਸਬਕ ਸਿਖਾਉਣਾ ਹੈ।

ਇਹੋ ਜਿਹੀ ਸਥਿਤੀ ਵਿਚ ਪੀੜਤ ਵਿਅਕਤੀਆਂ ਕੋਲ ਉਚੇਰੀਆਂ ਅਦਾਲਤਾਂ ਖ਼ਾਸਕਰ ਸੁਪਰੀਮ ਕੋਰਟ ਦਾ ਰੁਖ਼ ਕਰਨ ਤੋਂ ਬਿਨਾਂ ਕੋਈ ਰਾਹ ਨਹੀਂ ਬਚਦਾ ਜੋ ਲੋਕਾਂ ਦੇ ਬੁਨਿਆਦੀ ਅਧਿਕਾਰਾਂ ਅਤੇ ਸ਼ਹਿਰੀ ਆਜ਼ਾਦੀਆਂ ਦੀ ਪਹਿਰੇਦਾਰ ਮੰਨੀ ਜਾਂਦੀ ਹੈ ਕਿ ਉਹ ਇਸ ਝੱਲਪੁਣੇ ਨੂੰ ਰੁਕਵਾਏ। ਧਰਵਾਸ ਦੀ ਗੱਲ ਹੈ ਕਿ ਸੁਪਰੀਮ ਕੋਰਟ ਨੇ ਇਸ ਮਾਮਲੇ ਵੱਲ ਧਿਆਨ ਦਿੱਤਾ ਹੈ। ਹਾਲਾਂਕਿ ਪੀੜਤ ਪਰਿਵਾਰ ਲਈ ਤਾਂ ਬਹੁਤ ਦੇਰ ਹੋ ਗਈ ਹੈ, ਪਰ ਫਿਰ ਵੀ ਦੇਰ ਨਾਲ ਹੀ ਸਹੀ ਤਾਂ ਵੀ ਸੁਣਵਾਈ ਤਾਂ ਹੋਈ ਹੈ। ਹੁਣ ਇਹ ਮਾਮਲਾ ਸੁਪਰੀਮ ਕੋਰਟ ਦੇ ਪਾਲ਼ੇ ਵਿਚ ਹੈ ਤੇ ਅਸੀਂ ਇਹ ਆਸ ਤੇ ਪ੍ਰਾਰਥਨਾ ਕਰਦੇ ਹਾਂ ਕਿ ਬਰੇ-ਸਗੀਰ ਦੇ ਮਹਾਨ ਸ਼ਾਇਰ ਫ਼ੈਜ਼ ਅਹਿਮਦ ਫ਼ੈਜ਼ ਵਾਂਗ ਕਿਸੇ ਨੂੰ ਇਹ ਨਾ ਆਖਣਾ ਪਵੇ ਕਿ: '' ਬਨੇ ਹੈਂ ਅਹਲੇ ਹਵਸ, ਮੁੱਦਈ ਭੀ ਮੁਨਸਿਫ਼ ਭੀ, ਕਿਸੇ ਵਕੀਲ ਕਰੇਂ, ਕਿਸ ਸੇ ਮੁਨਸਿਫ਼ੀ ਚਾਹੇਂ''।

*ਲੇਖਿਕਾ ਦਿੱਲੀ ਹਾਈ ਕੋਰਟ ਦੀ ਸਾਬਕਾ ਜੱਜ ਹੈ।

**ਮੋਬਾ: 9871300025**

## ਪੰਜਾਬ ਨੂੰ ਬੜੀ ਸਾਜ਼ਿਸ਼... (ਸਫਾ 24 ਦੀ ਬਾਕੀ)

ਭੇਜ ਦੇਣ ਜਿਸ ਦਾ ਨਤੀਜਾ ਇਹ ਨਿਕਲਿਆ ਕਿ ਪੰਜਾਬ ਦੇ ਲੋਕਾਂ ਨੂੰ ਅਪਣੀਆਂ ਜ਼ਮੀਨਾਂ ਜਾਇਦਾਦਾਂ ਭੰਗ ਦੇ ਭਾੜੇ ਵੇਚ ਕੇ ਅਪਣੇ ਬੱਚਿਆਂ ਨੂੰ ਨਾ ਚਾਹੁੰਦਿਆਂ ਹੋਇਆਂ ਬਾਹਰ ਵਿਦੇਸ਼ਾਂ 'ਚ ਭੇਜਣਾ ਪਿਆ ਇਸ ਨਾਲ ਪੰਜਾਬ ਦੀ ਜਵਾਨੀ ਦੇ ਨਾਲ ਨਾਲ ਪੰਜਾਬ ਦਾ ਸਰਮਾਇਆ ਵੀ ਧੜਾ ਧੜ ਵਿਦੇਸ਼ਾਂ 'ਚ ਜਾਣ ਲੱਗਾ। ਕੁਝ ਸਮੇਂ ਬਾਅਦ ਨੌਜੁਆਨਾਂ ਨੇ ਅਪਣੇ ਮਾਪੇ ਵੀ ਵਿਦੇਸ਼ਾਂ 'ਚ ਪੱਕੇ ਨਾਗਰਿਕ ਦੇ ਤੌਰ ਤੇ ਬੁਲਾਉਣੇ ਸ਼ੁਰੂ ਕਰ ਦਿਤੇ। ਅੱਜ ਕੀ ਮਾਝਾ, ਕੀ ਮਾਲਵਾ ਤੇ ਕੀ ਦੁਆਬਾ ਸਾਰੇ ਪੰਜਾਬ ਦੇ ਲੋਕ ਭਾਰੀ ਗਿਣਤੀ ਵਿਚ ਵਿਦੇਸ਼ਾਂ 'ਚ ਵਸਣ ਲੱਗ ਪਏ ਹਨ। ਪਿਛੇ ਰਹੀਆਂ ਜ਼ਮੀਨਾਂ ਤੇ ਘਰਾਂ ਵਿਚ ਉੱਤਰ ਪ੍ਰਦੇਸ਼, ਬਿਹਾਰ ਦੇ ਲੋਕ ਉਨ੍ਹਾਂ ਦੇ ਮਾਲ ਡੰਗਰ ਨੂੰ ਸਾਂਭਣ ਦੇ ਨਾਲ ਜ਼ਮੀਨਾਂ ਨੂੰ ਵੀ ਸਾਂਭਦੇ ਹਨ। ਇਸ ਸਭ ਕੁਝ ਦਾ ਜੇਕਰ ਬਹੁਤਾ ਨੁਕਸਾਨ ਹੋ ਰਿਹਾ ਹੈ ਤਾਂ ਉਹ ਪੰਜਾਬੀਆਂ ਤੇ ਪੰਜਾਬ ਦਾ ਹੈ।

**ਮੋਬਾ: 14156037380**



. Sri Satguru Jagjit Singh Ji eLibrary NamdhariElibrary@gmail.com .

Vartman Hindustan (Punjabi Monthly)
WZ-1094 (15A) Basai Darapur, New Delhi-110015
JULY 2022
R.N.I. No. DEL PUN/2004/13786

## ਚੰਡੀਗੜ੍ਹ ਵਿਖੇ ਨੈਸ਼ਨਲ ਗੈਲਰੀ ਆਫ ਪੋਰਟਰੇਟਸ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਭਾਵਸ਼ਾਲੀ ਚਿੱਤਰ





ਪਿਛਲੇ ਦਿਨੀ ਫਰੀਦਾਬਾਦ ਨਿਵਾਸੀ ਉਘੇ ਲੇਖਕ ਸੰਤ ਮੁਹਿੰਦਰ ਸਿੰਘ ਕੂਕਾ ਦੇ ਨੋਟਿਸ ਵਿਚ ਆਇਆ ਕਿ ਚੰਡੀਗੜ੍ਹ ਦੇ ਸੈਕਟਰ-17 ਵਿਖੇ ਨੈਸ਼ਨਲ ਗੈਲਰੀ ਆਫ ਪੋਰਟਰੇਟਸ ਵਿਚ ਸੰਖੇਪ ਹਿਸਟਰੀ ਪੈਨਲ ਸੰਗ ਸਤਿਗੁਰੂ ਰਾਮ ਸਿੰਘ ਜੀ ਦਾ ਲੱਗਿਆ ਪੋਰਟਰੇਟ ਢੁਕਵਾਂ ਪ੍ਰਭਾਵ ਨਹੀਂ ਛੱਡਦਾ। ਆਪ ਨੇ ਆਪਣੇ ਘੇਰੇ ਦੇ ਕੁਝ ਵਿਚਾਰਵਾਨਾ ਨਾਲ ਉਸ ਪੋਰਟਰੇਟ ਨੂੰ ਬਦਲਣ ਪ੍ਰਤੀ ਵਿਚਾਰ ਵਟਾਂਦਰਾ ਕੀਤਾ। ਸਤਿਗੁਰੂ ਉਦੇ ਸਿੰਘ ਜੀ ਨਾਲ ਫੋਨਕ ਅਤੇ ਵਟਸਐਪ ਰਾਹੀਂ ਬਚਨ-ਬਿਲਾਸ ਕਰਦਿਆਂ ਉਸ ਪੋਰਟਰੇਟ ਨੂੰ ਬਦਲਣ ਦੀ ਆਗਿਆ ਪ੍ਰਾਪਤ ਕਰ ਲਈ। ਨਾਲ ਹੀ ਸਤਿਗੁਰੂ ਜੀ ਨੇ ਚੰਡੀਗੜ੍ਹ ਨਿਵਾਸੀ ਮਹਾਨ ਵਿਦਵਾਨ ਸੰਤ ਗੁਰੂਬਚਨ ਸਿੰਘ ਜੀ ਨੂੰ ਇਸ ਵੱਡੇ ਕਾਰਜ ਨੂੰ ਸਿਰੇ ਚੜਾਉਣ ਦਾ ਹੁਕਮ ਕੀਤਾ। ਸੰਤ ਗੁਰੂਬਚਨ ਸਿੰਘ ਜੀ ਨੇ ਅੰਤਰਰਾਸ਼ਟਰੀ ਪਧਰ ਦੇ ਅਵਾਰਡਿਡ ਚਿੱਤਰਕਾਰ ਗੁਰਦੀਪ ਸ਼ਰਮਾ ਪਾਸੋਂ ਸਤਿਗੁਰੂ ਰਾਮ ਸਿੰਘ ਜੀ ਦਾ ਪੋਰਟਰੇਟ ਬਣਵਾਕੇ ਕੇਂਦਰ ਸਰਕਾਰ ਅਤੇ ਚੰਡੀਗੜ੍ਹ ਦੀ ਨੈਸ਼ਨਲ ਗੈਲਰੀ ਦੇ ਡਾਇਰੈਕਟਰ ਅਤੇ ਸਬੰਧਤ ਉਚ ਅਧਿਕਾਰੀਆਂ ਨਾਲ ਸੰਪਰਕ ਸਥਾਪਤ ਕਰ ਕੇ ਪਹਿਲੇ ਪੋਰਟਰੇਟ ਦੀ ਥਾਂਵੇਂ ਬਹੁਤ ਹੀ ਸੁੰਦਰ ਅਤੇ ਪ੍ਰਭਾਵਸ਼ਾਲੀ ਪੋਰਟਰੇਟ ਲਗਵਾ ਦਿਤਾ ਹੈ। ਨਾਲ ਹੀ ਹਿਸਟਰੀ ਪੈਨਲ ਵਿਚ ਅੰਕਤ ਇਤਿਹਾਸਕ ਜਾਣਕਾਰੀ ਵਿਚ ਤਥਾਤਮਕ ਸੰਸ਼ੋਧਨ ਵੀ ਕਰਵਾ ਦਿਤਾ ਹੈ।

## ਦਿੱਲੀ ਦੀਆਂ ਵਿਭਿੰਨ ਸਾਹਿਤਕ ਸੰਸਥਾਵਾਂ ਵਲੋਂ ਪੁਸਤਕ ਰਿਲੀਜ਼ ਸਮਾਗਮ ਦੇ ਦ੍ਰਿਸ਼





Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778

Sri Satguru Jagjit Singh Ji eLibrary NamdhariElibrary@gmail.com